

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 40 ਸਾਲ 4 ਅਪ੍ਰੈਲ 2013 (ਮਾਸਿਕ, ਪੰਜਾਬੀ)

25/-



ਪ੍ਰੋ: ਗੁਰਮੁੱਖ ਸਿੰਘ ਵਲੋਂ ਸਿੱਖ ਕੌਮ ਲਈ ਕੀਤੇ ਕਾਰਜਾਂ ਨੂੰ ਅੱਖੋਂ-ਪਰੋਖੇ ਕਰਨਾ ਕੌਮ ਦੇ ਮੱਥੇ 'ਤੇ ਕਲੰਕ ਹੈ !



ਗਿਆਨੀ ਦਿੱਤ ਸਿੰਘ ਉਮਰ ਭਰ ਇਕ ਸੰਸਥਾਂ ਵਜੋਂ ਵਿਚਰਦੇ ਰਹੇ !



ਡਾ. ਬੀ.ਆਰ. ਅੰਬੇਦਕਰ ਵਲੋਂ ਕਾਇਮ ਕੀਤੇ ਦਿਸਹੱਦੇ, ਆਉਣ ਵਾਲੀਆਂ ਨਸਲਾਂ ਦੀ ਅਗਵਾਈ ਕਰਦੇ ਰਹਿਣਗੇ।

## ਕੌਮ ਨੇ ਤੈਨੂੰ ਭੁਲਾ ਦਿੱਤਾ

ਗਿਆਨੀ ਦਿੱਤ ਸਿੰਘ ਜੀ ਕੌਮ ਨੇ ਤੈਨੂੰ ਭੁਲਾ ਦਿੱਤਾ।
ਲਾਸਾਨੀ ਸ਼ਖ਼ਸੀਅਤ ਨੂੰ, ਪੰਨਿਆਂ ਵਿੱਚ ਰੁਲਾ ਦਿੱਤਾ।
ਸਿੱਖ ਕੌਮ ਲਈ ਤੂੰ ਕੀਤੀ - ਅਣਥੱਕ ਸੀ ਜੋ ਸੇਵਾ।
ਤ੍ਰਾਸਦੀ ਕੌਮ ਦੀ ਹੈ ਕਿ ਤੈਨੂੰ ਮਿਲਿਆ ਨਹੀਂ ਮੇਵਾ।
ਜਿਸ ਕੌਮ ਲਈ ਤੂੰ ਲਿਖ ਲਿਖ ਕੇ ਵੈਣ ਸੀ ਪਾਏ।
ਸੁੱਤੀ ਹੋਈ ਕੌਮ ਦੇ ਸੀ ਤੂੰ ਮੁੜ ਕੇ ਭਾਗ ਜਗਾਏ।
ਗੁਰੂਡੰਮ ਦੇ ਵਿਰੋਧ 'ਚ ਤੂੰ ਜੋ ਬੀੜਾ ਸੀ ਚੁਕਿਆ।
ਅੱਜ ਫੇਰ ਬਣਕੇ ਇਕ ਵੱਡਾ ਵਾ-ਵਰੋਲਾ ਹੈ ਉਠਿਆ।
ਸਿੱਖੀ ਦੇ ਲੇਖੇ ਆਪਣੀ ਸਾਰੀ ਜ਼ਿੰਦਗੀ ਸੀ ਲਾਈ।
ਤੇ ਡੁਬਦੀ ਬੇੜੀ ਏਸ ਦੀ ਸੀ ਤੂੰ ਬੰਨੇ ਲਾਈ।
71 ਪੁਸਤਕਾਂ ਨਾਲ ਸਾਹਿਤ ਵਿਚ ਸੀ ਹਿੱਸਾ ਪਾਇਆ।
ਓਸੀ ਸਾਹਿਤ ਨੇ ਤੈਨੂੰ ਵਰਕਿਆਂ ਵਿੱਚ ਰੁਲਾਇਆ।
ਨਸੀਬ ਤੈਨੂੰ ਸਦਾ ਹੀ ਸਲਾਮ ਕਰਦਾ ਰਹੇਗਾ।
ਕੀਤੇ ਤੇਰੇ ਕਾਰਜਾਂ 'ਤੇ ਮਾਣ ਕਰਦਾ ਰਹੇਗਾ।

ਪ੍ਰਿੰਸੀਪਲ ਨਸੀਬ ਸਿੰਘ ਸੇਵਕ

# पेश है बीमा बचत,
# एक सिंगल प्रीमियम मनी-बैक पॉलिसी




(T. No. 175) UIN : 215N232VOI

## ELIGIBILITY CONDITIONS

| | | |
|---|---|---|
| Age at entry | : | 15 Years (completed) to 66 Years (nearest birthday) |
| Age at Maturity | : | Maximum 75 years (nbd) |
| Term | : | 9, 12 and 15 years |
| Minimum Sum Assured | : | Rs. 20,000/- |
| Maximum Sum Assured | : | No limit |

Sum Assured will be in multiples of Rs. 5, 000/- only.

| | | |
|---|---|---|
| Mode | : | Single Premium |

## BENEFITS

**Death Benefits :** Payment of an amount equal to Sum Assured on death of the Life Assured during the term of the policy.

**Survival Benefits :** Payable as given below in case of Life Assured surviving to the end of the specified durations :

**For policy term 9 years :** 15% of the sum assured at the end of each 3rd & 6th policy year

**For policy term 12 years :** 15% of the sum assured at the end of each 3rd, 6th & 9th policy year.

**For policy term 15 years :** 15% of the sum assured at the end of each 3rd, 6th, 9th & 12th policy year.

**Maturity Benefit :** Payment of Single Premium (excluding extra premium, if any) along with Loyalty Additions, if any, in case of Life Assured surviving to the end of the term.

**GUARANTEED SURRENDER VALUE :**

The Guaranteed Surrender Value shall be available after completion of at least one policy year. The Guaranteed Surrender Value is equal to 90% of the single premium paid excluding extra premium, if any and the amount of survival benefits paid earlier.




भारतीय जीवन बीमा निगम
LIFE INSURANCE CORPORATION OF INDIA
CHANDIGARH DIVISION




ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਐਪ੍ਰਲ :2013 ਅੰਕ 40




## ਤੱਤਕਰਾ


| | | |
|---|---|---|
| ਸੰਪਾਦਕੀ | ਨਸੀਬ ਸਿੰਘ 'ਸੇਵਕ' | 2 |
| ਮੀਰਾਂ ਮਨੌਤ-ਲੜੀਵਾਰ | ਸਵ: ਭਾਈ ਦਿੱਤ ਸਿੰਘ ਗਿਆਨੀ ਜੀ | 8 |
| ਖਾਲਸਾ | ਬੀਬੀ ਸਤਨਾਮ ਕੌਰ ਮੁੰਬਈ | 9 |
| ਸਿੱਖ ਧਰਮ ਵਿੱਚ ਬੀਬੀਆਂ ਦੀ ਭੂਮਿਕਾ | ਬੀਬੀ ਹਰਵਿੰਦਰ ਕੌਰ | 10 |
| ਸਬਰ ਅਤੇ ਸੰਜਮ ਦੀ ਮੂਰਤ (ਮਾਤਾ ਸਾਹਿਬ ਦੇਵਾਂ ਜੀ) ਤਥਾ ਮਾਤਾ ਸਾਹਿਬ ਕੌਰ ਜੀ | ਪ੍ਰੋ. ਕ੍ਰਿਪਾਲ ਸਿੰਘ ਬੰਡੂਗਰ | 12 |
| ਵਿਅੰਗ ਚੌਕੇ | ਪ੍ਰੋ. ਜਸਵੰਤ ਸਿੰਘ 'ਕੇਲਵੀ' | 18 |
| ਇੱਕ ਵੱਡਾ ਭੁੱਲੇ ਕਿ ਕੇਸ ਗੁਰੂ ਗੋਬਿਦ ਸਿੰਘ ਜੀ ਨੇ ਰਖਾਏ ਸਨ | ਡਾ. ਦਲਜੀਤ ਸਿੰਘ | 19 |
| ਗੁਰੂ ਗੋਬਿੰਦ ਸਿੰਘ ਦੇ ਹਮਦਰਦ ਮੁਸਲਮਾਨ | ਸਵ. ਗਿਆਨੀ ਭਗਵਾਨ ਸਿੰਘ | 21 |
| ਪੰਜਾਬ ਦੀ ਸਰਦਾਰੀ ਨੂੰ ਹੀ ਸਰਾਪ ਕਿਉਂ? | ਸ: ਤਰਲੋਚਨ ਸਿੰਘ 'ਦੁਪਾਲਪੁਰ' | 22 |
| ਚਾਰ ਮੂਏ ਤੋ ਕਿਆ ਭਇਆ-ਲੜੀਵਾਰ | ਸ: ਮੇਵਾ ਸਿੰਘ | 23 |
| ਵਿਰਾਸਤ-ਏ-ਖਾਲਸਾ | ਸ. ਇਕਵਾਕ ਸਿੰਘ ਪੱਟੀ | 25 |
| ਨਾਮ ਸਿਮਰਨ ਅਤੇ ਸੇਵਾ | ਡਾ. ਗੁਰਚਰਨ ਸਿੰਘ ਮਹਿਤਾ | 28 |
| ਸ਼ਹੀਦਾਨਿ ਵਫ਼ਾ | ਡਾ. ਹਰਚੰਦ ਸਿੰਘ 'ਸਰਹਿੰਦੀ' | 32 |
| ਸੱਚ ਦੀ ਬਾਤ ਪਾ ਗਿਆ | ਸ: ਅਮਰੀਕ ਸਿੰਘ 'ਸ਼ੇਰਖਾਂ' | 37 |
| ਗੁਰੂ ਮਾਨਿਓ ਗ੍ਰੰਥ | ਡਾ. ਰਜਿੰਦਰ ਸਿੰਘ | 41 |
| ਪ੍ਰੋ: ਗੁਰਮੁਖ ਸਿੰਘ | ਸ: ਜਸਪਾਲ ਸਿੰਘ 'ਕੰਵਲ' | 43 |





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 25/-



**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ 1160036
**ਫੋਨ:-** 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

*ਸੰਪਾਦਕੀ*

# ਗਿਆਨੀ ਦਿੱਤ ਸਿੰਘ ਉਮਰ ਭਰ ਇਕ ਸੰਸਥਾਂ ਵਜੋਂ ਵਿਚਰਦੇ ਰਹੇ !

ਨਸੀਬ ਸਿੰਘ 'ਸੇਵਕ'
ਮੁੱਖ ਸੰਪਾਦਕ

ਬਹੁਤ ਹੀ ਘੱਟ ਲੋਕਾਂ ਦੇ ਹਿੱਸੇ ਵਿੱਚ ਆਉਂਦਾ ਕਿ ਉਹ ਆਪਣੇ ਲਈ ਨਿਸ਼ਾਨਦੇਹੀ ਦੇ ਕੇ ਜਾਣ ਜਾਂ ਪੈੜ ਚਿਨ੍ਹਾਂ ਉਘਾੜ ਕੇ ਜਾਣ ਤਾਂ ਕਿ ਸਦੀਆਂ ਤੀਕ ਉਨ੍ਹਾਂ ਦੇ ਵਾਰਸ ਸਹੀ ਸੇਧ 'ਤੇ ਦਿਸ਼ਾ ਨਿਰਦੇਸ਼ ਲੈਂਦੇ ਰਹਿਣ ਜਾਂ ਇਹ ਵੀ ਕਿਹਾ ਜਾ ਸਕਦਾ ਨਵੇਂ ਦਿਸਹੱਦੇ ਕਾਇਮ ਕਰਨ ਵਾਲੇ ਬਹੁਤ ਘੱਟ ਵਿਅਕਤੀ ਹੁੰਦੇ ਹਨ ਤੇ ਆਉਣ ਵਾਲੀਆਂ ਨਸਲਾਂ ਉਨ੍ਹਾਂ ਦਿਸਹੱਦਿਆਂ ਮੁਤਾਬਿਕ ਅੱਗੇ ਤੁਰਦੀਆਂ ਹਨ। ਗਿਆਨੀ ਦਿੱਤ ਸਿੰਘ ਅਜੇਹੇ ਹੀ ਅਤਿ ਮਹਾਨ ਤੇ ਪ੍ਰਭਾਵਸ਼ਾਲੀ ਵਿਅਕਤੀਆਂ ਵਿਚੋਂ ਇਕ ਸਨ, ਜਿੰਨ੍ਹਾਂ ਨੇ ਸਿੱਖ ਕੌਮ ਲਈ ਅਜੇਹੇ ਦਿਸਹੱਦੇ ਉਲੀਕੇ ਸਨ, ਜਿੰਨ੍ਹਾਂ 'ਤੇ ਅੱਜ ਵੀ ਬਹੁਤ ਸੰਜੀਦਗੀ ਨਾਲ ਤੁਰਨ ਦੀ ਲੋੜ ਮਹਿਸੂਸ ਹੁੰਦੀ ਹੈ। ਪਰ ਖੇਦ, ਅਜੇ ਹੇ ਵੱਡਮੁਲੇ ਤੇ ਲਾਸਾਨੀ ਹੀਰੇ ਦੀ ਸਿੱਖ ਕੌਮ ਨੇ ਜਾਂ ਤਾਂ ਪਰਖ ਨਹੀਂ ਕੀਤੀ ਜਾਂ ਇਹ ਕਹਿ ਲਵੋ ਕਿ ਜਾਣ ਬੁੱਝ ਕੇ ਇਸ ਮਾਣ ਮੱਤੀ ਸ਼ਖ਼ਸੀਅਤ ਨੂੰ ਇਤਿਹਾਸ ਦੇ ਪੰਨਿਆਂ ਵਿੱਚ ਰੋਲ ਦਿੱਤਾ। ਸਿੱਖ ਕੌਮ ਦੀ ਇਹ ਤ੍ਰਾਸਦੀ ਨਹੀਂ ਹੈ ਤਾਂ ਹੋਰ ਕੀ?

1886 ਈ: ਤੋਂ 1901 ਈ: ਤੱਕ ਉਨ੍ਹਾਂ ਦੀ ਸੰਪਾਦਕੀ ਹੇਠ ਛਪਦੇ ਦੇ ਰਹੇ 'ਖਾਲਸਾ ਅਖਬਾਰ ਲਾਹੌਰ' ਦਾ ਇਕ-ਇਕ ਪੰਨਾ ਹੀ ਨਹੀਂ ਸਗੋਂ ਇਕ-ਇਕ ਅੱਖਰ ਅੱਜ ਇਸ ਗੱਲ ਦੀ ਸ਼ਾਹਦੀ ਭਰ ਰਿਹਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖੀ ਦੀ ਡੁੱਬਦੀ ਜਾਂਦੀ ਬੇੜੀ ਨੂੰ ਕਿਨਾਰੇ 'ਤੇ ਪੁੱਜਦੀ ਕਰਨ ਵਿੱਚ ਮੋਹਰੀ ਰੋਲ ਗਿਆਨੀ ਦਿੱਤ ਸਿੰਘ ਦਾ ਹੀ ਸੀ। ਇਤਿਹਾਸ ਦੇ ਪੰਨੇ ਫਰੋਲਦਿਆਂ ਪਤਾ ਚਲਦਾ ਹੈ ਕਿ 19ਵੀਂ ਸਦੀ ਦੇ ਅਖੀਰ ਵਿੱਚ ਬਾਹਰਲੇ ਦੇਸ਼ਾਂ ਦੇ ਅਖ਼ਬਾਰ ਇਹ ਕਹਿਣ ਲੱਗ ਪਏ ਸਨ ਕਿ 25 ਸਾਲ ਬਾਅਦ ਜੇ ਕਿਸੇ ਨੇ ਸਿੱਖ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਹੀ ਕੀਤੇ ਜਾ ਸਕਣਗੇ। ਇਹ ਸਚਾਈ ਵੀ ਸੀ ਤੇ ਇਕ ਵੱਡੀ ਵੰਗਾਰ ਵੀ ਸੀ ਜਿਸ ਨੂੰ ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁੱਖ ਸਿੰਘ ਹੁਰਾਂ ਦੇ ਸਾਥੀਆਂ ਨੇ ਕਬੂਲ ਕੀਤੀ ਸੀ ਤੇ ਧੜਾਧੜ ਇਸਾਈ ਬਣਦੇ ਜਾ ਰਹੇ ਸਿੱਖਾਂ ਦੀ ਪ੍ਰਕਿਰਿਆ ਵਿੱਚ ਠੱਲ ਪਾਈ ਸੀ।

ਕੁਦਰਤ ਵਲੋਂ ਇਕ ਅਜੇਹੀ ਘਟਨਾ ਪੇਸ਼ ਕੀਤੀ ਗਈ ਜਿਸ ਨੇ ਸਿੱਖ ਹਿਰਦਿਆਂ ਨੂੰ ਵਲੂੰਧਰਿਆ ਤੇ ਇਕ ਸ਼ੁਰੂਆਤ ਹੋਈ। ਵੈਸੇ ਤਾਂ ਗਰੀਬ ਲੋਕ ਨਿੱਤ ਹੀ ਇਸਾਈ ਬਣ ਰਹੇ ਸਨ ਪਰ ਹਮੇਸ਼ਾ ਵੱਡਿਆਂ ਦੀ ਹਰ ਨਿੱਕੀ ਵੱਡੀ ਗੱਲ ਨੂੰ ਮੀਡੀਆ ਤਰਜੀਹ ਦਿੰਦਾ ਹੈ। ਠੀਕ ਇਸੇ ਸਮੇਂ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਵੱਡੇ ਘਰਾਣਿਆਂ ਦੇ ਚਾਰ ਸਿੱਖ ਵਿਦਿਆਰਥੀਆਂ-ਅਤਰ ਸਿੰਘ, ਆਇਆ ਸਿੰਘ, ਸੰਤੋਖ ਸਿੰਘ ਤੇ ਸਾਧੂ ਸਿੰਘ ਨੇ ਇਸਾਈ ਧਰਮ ਵਿੱਚ ਪ੍ਰਵੇਸ਼ ਕਰਨ ਦੀ ਇੱਛਾ ਪ੍ਰਗਟਾਈ, ਇਸ ਤੋਂ ਕੁੱਝ ਸਮਾਂ ਪਹਿਲਾਂ 1872 ਈ: ਵਿੱਚ ਸ਼ਰਧਾ ਰਾਮ ਫਿਲੌਰੀ ਨੇ ਅੰਮ੍ਰਿਤਸਰ ਗੁਰੂ ਕੇ ਬਾਗ ਵਿਖੇ ਸਿੱਖ ਧਰਮ ਪ੍ਰਤੀ ਬਹੁਤ ਹੀ ਅਯੋਗ ਗੱਲਾਂ ਕਹਿ ਦਿੱਤੀਆਂ ਸਨ। ਫਲਸਰੂਪ 1873 ਈ: ਵਿੱਚ ਸਿੰਘ ਸਭਾ ਅੰਮ੍ਰਿਤਸਰ ਹੋਂਦ ਵਿੱਚ ਆਈ ਸੀ। ਗਿਆਨੀ ਦਿੱਤ ਸਿੰਘ ਵੀ ਇਸ ਦਾ ਮੋਢੀ ਮੈਂਬਰ ਸੀ, ਪਰ ਇਹ ਸਿੰਘ ਸਭਾ ਆਪਣੇ ਮੁੱਖ ਉਦੇਸ਼ਾਂ 'ਤੇ ਪੂਰੀ ਨਾ ਉਤਰਦੀ ਵੇਖਕੇ ਸਿੰਘ ਸਭਾ ਲਾਹੌਰ 2 ਨਵੰਬਰ 1879 ਨੂੰ ਹੋਂਦ ਵਿੱਚ ਆਈ ਜਿਸ ਦੇ ਮੋਢੀ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਸਨ।

21 ਅਪ੍ਰੈਲ 1850 ਈ: ਨੂੰ ਪਿਤਾ ਸੰਤ ਦੀਵਾਨ ਸਿੰਘ ਤੇ ਮਾਤਾ ਰਾਮ ਕੌਰ ਦੇ ਘਰ ਪਿੰਡ ਕਲੌੜ (ਨੰਦਪੁਰ) ਜਿਲ੍ਹਾ ਫਤਹਿਗੜ੍ਹ ਸਾਹਿਬ ਵਿੱਚ ਜਨਮੇਂ ਦਿੱਤਾ ਰਾਮ ਨੇ 8-9 ਸਾਲ ਦੀ ਉਮਰ ਵਿੱਚ ਜ਼ਿੰਦਗੀ ਦਾ ਸੰਘਰਸ਼ ਸ਼ੁਰੂ ਕਰ ਦਿੱਤਾ ਸੀ। 18 ਸਾਲ ਦੀ ਉਮਰ ਤੱਕ ਪਿੰਡ ਤਿਊੜ (ਮੁਹਾਲੀ) ਗੁਲਾਬ ਦਾਸੀਆਂ ਦੇ ਡੇਰੇ ਰਿਹਾ। ਗੁਰਬਾਣੀ ਦੀ ਸੰਥਿਆ ਲਈ ਬ੍ਰਿਜ, ਫਾਰਸੀ, ਆਰਬੀ, ਉਰਦੂ, ਪੰਜਾਬੀ, ਹਿੰਦੀ, ਅੰਗਰੇਜ਼ੀ ਆਦਿ ਭਾਸ਼ਾਵਾਂ ਦੇ ਗਿਆਨ ਦੇ ਨਾਲ-ਨਾਲ ਬਹੁਤ ਸਾਰੇ ਧਰਮ ਗ੍ਰੰਥਾਂ ਦਾ ਅਧਿਐਨ ਕੀਤਾ।

ਲਗਭਗ 18 ਸਾਲ ਦੀ ਉਮਰ ਵਿੱਚ ਉਹ ਲਾਹੌਰ, ਚੱਠਿਆਂ

ਵਾਲੇ ਪਹੁੰਚ ਗਏ ਤੇ ਪਹਿਲਾਂ ਕੁੱਝ ਸਮਾਂ ਆਰੀਆ ਸਮਾਜ ਦੀ ਸਟੇਜ 'ਤੇ ਕੰਮ ਕਰਦੇ ਰਹੇ ਕਿਉਂਕਿ ਪਹਿਲਾਂ-ਪਹਿਲਾਂ ਆਰੀਆ ਸਮਾਜੀ ਵੀ ਮੂਰਤੀ ਪੂਜਾ ਤੇ ਅੰਧ ਵਿਸ਼ਵਾਸ਼ਾਂ ਦੇ ਵਿਰੁੱਧ ਪ੍ਰਚਾਰ ਕਰਦੇ ਸਨ। ਇੱਥੇ ਗਿਆਨੀ ਦਿੱਤ ਸਿੰਘ ਜੀ ਨੇ ਹੋਰ ਬੁਲੰਦੀਆਂ ਛੁਹਣੀਆਂ ਸ਼ੁਰੂ ਕਰ ਦਿੱਤੀਆਂ ਸਨ। ਇਕ ਚੰਗੇ ਭਾਸ਼ਣਕਾਰ ਵਜੋਂ ਉਨ੍ਹਾਂ ਦੀ ਵੱਖਰੀ ਪਹਿਚਾਣ ਬਣਦੀ ਜਾ ਰਹੀ ਸੀ। 1877 ਈ: ਵਿੱਚ ਸਵਾਮੀ ਦਯਾ ਨੰਦ ਜੋ ਆਰੀਆ ਸਮਾਜ ਦਾ ਮੋਢੀ ਸੀ, ਨਾਲ ਤਿੰਨ, ਧਰਮ ਬਹਿਸਾਂ ਹੋਈਆਂ ਅਤੇ ਇਨ੍ਹਾਂ ਤਿੰਨਾਂ ਬਹਿਸਾਂ ਵਿੱਚ ਸਵਾਮੀ ਦਯਾ ਨੂੰ ਮਾਤ ਦੇ ਕੇ ਗਿਆਨੀ ਦਿੱਤ ਸਿੰਘ ਨੇ ਆਪਣੀ ਵਿਦਵਤਾ ਦੇ ਝੰਡੇ ਗੱਡ ਦਿੱਤੇ ਸਨ।

ਇਸੇ ਦੌਰਾਨ ਉਨ੍ਹਾਂ ਦਾ ਮੇਲ ਪ੍ਰੋ: ਗੁਰਮੁੱਖ ਸਿੰਘ ਨਾਲ ਹੋ ਗਿਆ ਤੇ ਉਨ੍ਹਾਂ ਦੀ ਬਦੌਲਤ ਹੀ ਅੰਮ੍ਰਿਤਪਾਨ ਕਰਕੇ ਸਿੰਘ ਸੱਜ ਗਏ ਸਨ ਤੇ ਓਰੀਐਂਟਲ ਕਾਲਜ ਲਾਹੌਰ ਤੋਂ ਸ਼ੁਰੂ ਹੋਈ ਗਿਆਨੀ ਦੀ ਪਹਿਲੀ ਪ੍ਰੀਖਿਆ ਵਿੱਚ ਹੀ ਸਭ ਤੋਂ ਅੱਵਲ ਰਹੇ ਸਨ। ਸਿੰਘ ਸਭਾ ਅੰਮ੍ਰਿਤਸਰ ਸਾਹਿਬ ਵਿੱਚ ਬੇਹੱਦ ਤਰੁੱਟੀਆਂ ਆ ਗਈਆਂ ਸਨ। ਇਸ ਲਈ ਪ੍ਰੋ: ਗੁਰਮੁੱਖ ਸਿੰਘ ਤੇ ਭਾਈ ਦਿੱਤ ਸਿੰਘ ਜੀ ਨੇ ਅਣਥੱਕ ਮਿਹਨਤ ਸਦਕਾ ਮੋਢੀ ਰੋਲ ਕਰਕੇ ਸਿੰਘ ਸਭਾ ਲਾਹੌਰ 1979 ਈ: ਵਿੱਚ ਬਣਾਈ ਤੇ ਸਿੱਖੀ ਦੇ ਪ੍ਰਚਾਰ ਲਈ ਜ਼ੋਰਾਂ-ਸ਼ੋਰਾਂ ਨਾਲ ਕੰਮ ਸ਼ੁਰੂ ਕਰ ਦਿੱਤਾ ਸੀ। ਇਸੇ ਲੜੀ ਤਹਿਤ 1886 ਈ: ਵਿੱਚ ਖਾਲਸਾ ਅਖ਼ਬਾਰ ਲਾਹੌਰ ਸ਼ੁਰੂ ਕੀਤਾ ਤੇ ਗਿਆਨੀ ਦਿੱਤ ਸਿੰਘ ਜੀ 6 ਸਤੰਬਰ 1901 ਈ: ਤੱਕ ਇਸ ਦੇ ਸੰਪਾਦਕ ਰਹੇ। ਇਹ ਇਕ ਵਧੀਆ ਪਲੇਟ ਫਾਰਮ ਸੀ। ਇਸ ਦੇ ਜ਼ਰੀਏ ਖਤਮ ਹੁੰਦੀ ਜਾ ਰਹੀ ਸਿੱਖੀ ਨੂੰ ਮੁੜ ਸੁਰਜੀਤ ਕਰਨ ਲਈ ਗਿਆਨੀ ਜੀ ਨੇ ਸੰਪਾਦਕੀ ਲੇਖਾਂ, ਵੱਖ-ਵੱਖ ਵਿਸ਼ਿਆਂ 'ਤੇ ਲਿਖੀਆਂ ਪੁਸਤਕਾਂ, ਭਾਸ਼ਨਾਂ ਅਤੇ ਸਿੰਘ ਸਭਾਵਾਂ ਬਾਰੇ ਵਿਸਥਾਰ ਨਾਲ ਲਿਖ ਕੇ ਸਿੱਖੀ ਦੇ ਸੁਕਦੇ ਜਾ ਰਹੇ ਬੂਟੇ ਨੂੰ ਹਰਿਆ-ਭਰਿਆ ਕਰਨ ਲਈ ਸਫਲਤਾ ਪੂਰਵਕ ਕਾਰਜ ਕੀਤੇ। ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਵਿੱਚ ਵੀ ਇਨ੍ਹਾਂ ਦੋਨਾਂ ਮਿੱਤਰਾਂ ਦਾ ਮੋਢੀ ਰੋਲ ਸੀ।

ਸਿੱਖੀ ਦੇ ਪ੍ਰਚਾਰ ਦੇ ਨਾਲ-ਨਾਲ ਸਮਾਜ ਵਿਚਲੀਆਂ ਕੁਰੀਤੀਆਂ, ਅੰਧ-ਵਿਸ਼ਵਾਸ਼, ਵਹਿਮ-ਭਰਮ, ਮੜ੍ਹੀ ਮਸਾਣੀ ਤੇ ਗੁਰੂ-ਡੰਮ ਦੇ ਵਿਰੁੱਧ ਡੱਟ ਕੇ ਲਿਖਿਆ ਤੇ ਇੱਕ ਸਵੱਛ ਸਮਾਜ ਲਈ ਇਕ ਵਡੇਰੇ ਕਾਰਜ ਦੀ ਸ਼ੁਰੂਆਤ ਕੀਤੀ ਸੀ ਤੇ ਕਾਫੀ ਹੱਦ ਤੱਕ ਸਫਲਤਾ ਵੀ ਪ੍ਰਾਪਤ ਕਰ ਲਈ ਸੀ। ਇਸ ਤਰ੍ਹਾਂ ਗਿਆਨੀ ਦਿੱਤ ਸਿੰਘ ਜੀ ਨੂੰ ਇਕ ਵਡੇਰੇ ਕੱਦ ਦਾ ਸਮਾਜ ਸੁਧਾਰਕ ਵੀ ਕਿਹਾ ਜਾ ਸਕਦਾ ਹੈ। ਇਸ ਵਿਸ਼ੇ ਨਾਲ ਸਬੰਧਤ ਕੁੱਝ ਪੁਸਤਕਾਂ, ਜਿਵੇਂ ਗੁੱਗਾ ਗਪੌੜਾ, ਸੁਲਤਾਨ ਪੁਆੜਾ, ਮੀਰਾ ਮਨੌਤ, ਨਕਲੀ ਸਿੱਖ ਪ੍ਰਬੋਧ, ਪੰਮਾ ਪ੍ਰਬੋਧ, ਦੰਭ ਬਿਦਾਰਨ ਆਦਿ ਦੀ ਅੱਜ ਦੇ ਪਾਠਕਾਂ ਵਿੱਚ ਵੀ ਰੁਚੀ ਵੇਖਣ ਨੂੰ ਮਿਲ ਰਹੀ ਹੈ। ਕੁੱਲ ਮਿਲਾ ਕੇ ਉਹਨਾਂ ਨੇ 71 ਕਿਤਾਬਾਂ ਦੀ ਰਚਨਾ ਕੀਤੀ।

ਕੁੱਝ ਅਹਿਮ ਘਟਨਾਵਾਂ ਜੋ ਉਨ੍ਹਾਂ ਦੇ ਜੀਵਨ ਨਾਲ ਸਬੰਧਤ ਹਨ। ਉਨ੍ਹਾਂ ਬਾਰੇ ਪੜ੍ਹਕੇ, ਉਨ੍ਹਾਂ ਦੀ ਸ਼ਖ਼ਸੀਅਤ ਦੀ ਵਿਲੱਖਣਤਾ ਤੇ ਪ੍ਰਭਾਵਸ਼ਾਲੀ ਹੋਣ ਦਾ ਪਤਾ ਚਲਦਾ ਹੈ। ਜਿਵੇਂ ਕਿ ਇਤਿਹਾਸ ਦੇ ਪੰਨਿਆਂ ਤੋਂ ਪਤਾ ਚਲਦਾ ਹੈ ਕਿ ਗਿਆਨੀ ਦਿੱਤ ਸਿੰਘ ਹਰ ਮਹੀਨੇ ਲਾਹੌਰ ਤੋਂ ਚਲਕੇ ਅਕਾਲਗੜ੍ਹ ਗੁਰਦੁਆਰਾ ਫਿਰੋਜ਼ਪੁਰ ਵਿਖੇ ਭਾਸ਼ਨ ਦੇਣ ਆਇਆ ਕਰਦੇ ਸਨ। ਇਕ ਥੜੇ 'ਤੇ ਖੜ੍ਹਕੇ ਉਹ ਲੈਕਚਰ ਕਰਦੇ ਸਨ ਤੇ ਜਦੋਂ ਦੇਗ ਵਰਤਾਈ ਜਾਂਦੀ ਸੀ ਤਾਂ ਥੱਲੇ ਜੋੜਿਆਂ ਵਿੱਚ ਬੈਠ ਕੇ ਦੇਗ ਲੈਣੀ ਪੈਂਦੀ ਸੀ ਪਰ ਉਨ੍ਹਾਂ ਦੀ ਸ਼ਹਿਨਸ਼ੀਲਤਾ ਕਿ ਅਗਲੇ ਮਹੀਨੇ ਫਿਰ ਉਹ ਭਾਸ਼ਨ ਦੇਣ ਲਈ ਆਉਂਦੇ ਰਹਿੰਦੇ ਸਨ। ਇਸ ਤੋਂ ਪਤਾ ਚਲਦਾ ਹੈ ਕਿ ਸਿੱਖੀ ਲਈ ਉਨ੍ਹਾਂ ਦਾ ਕਿੰਨਾ ਪਿਆਰ ਸੀ।

ਦੂਜੀ ਘਟਨਾ ਕਿ ਬਾਬਾ ਖੇਮ ਸਿੰਘ ਬੇਦੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀ ਲਗਾ ਕੇ ਬੈਠਿਆ ਕਰਦੇ ਸਨ। ਭਾਈ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਨੇ ਵੱਡੀ ਦਲੇਰੀ ਦਿਖਾਉਂਦੇ ਹੋਏ ਬਾਬਾ ਬੇਦੀ ਦੇ ਥੱਲਿਓਂ ਗਦੈਲਾ ਧੂਹ ਕੇ ਬਾਹਰ ਸੁਟ ਦਿੱਤਾ ਸੀ ਤੇ ਪਰਿਕਰਮਾਂ ਵਿੱਚ ਰੱਖੀਆਂ ਮੂਰਤੀਆਂ ਨੂੰ ਚੁੱਕ ਕੇ ਬਾਹਰ ਸੁੱਟਿਆ ਸੀ। ਇਹ ਇਕ ਜ਼ੋਖਮ ਭਰਿਆ ਕਾਰਜ ਸੀ ਜੋ ਕਿ ਇਨ੍ਹਾਂ ਜੋਧਿਆਂ ਨੇ ਕਰ ਵਿਖਾਇਆ। ਨਤੀਜੇ ਵਜੋਂ ਪ੍ਰੋ: ਗੁਰਮੁੱਖ ਸਿੰਘ ਨੂੰ 18 ਮਾਰਚ 1887 ਈ: ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ ਸੀ। ਰੋਸ ਵਜੋਂ ਭਾਈ ਦਿੱਤ ਸਿੰਘ ਜੀ ਨੇ ਇਕ ਸਵਪਨ ਨਾਟਕ ਲਿਖਿਆ ਜੋ ਕਿ ਬਾਬਾ ਬੇਦੀ ਤੇ ਸਾਥੀਆਂ 'ਤੇ ਇੱਕ ਵਿਅੰਗ ਸੀ। ਇਸ ਲਈ ਗਿਆਨੀ ਜੀ 'ਤੇ ਮੁਕੱਦਮਾ ਕਰ ਦਿੱਤਾ। ਹੇਠਲੀ ਅਦਾਲਤ ਨੇ 51 ਰੁਪਏ ਜੁਰਮਾਨਾ ਕਰ ਦਿੱਤਾ ਤੇ ਉਪਰਲੀ ਅਦਾਲਤ ਨੇ ਮੁਆਫ ਕਰ ਦਿੱਤਾ ਸੀ।

ਇਸੇ ਤਰ੍ਹਾਂ ਖਾਲਸਾ ਕਾਲਜ ਦੀ ਸਥਾਪਨਾ ਨਾਲ ਸਬੰਧਤ ਘਟਨਾ ਵੀ ਉਨ੍ਹਾਂ ਦੀ ਸਿੱਖੀ ਪ੍ਰਤੀ ਅੰਤਾਂ ਦੀ ਹਮਦਰਦੀ ਦੀ ਹਾਮੀ ਭਰਦੀ ਹੈ। ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਲਈ ਇਕ ਅਹਿਮ ਮੀਟਿੰਗ ਹੋ ਰਹੀ ਸੀ। ਸ. ਦਿਆਲ ਸਿੰਘ ਮਜੀਠੀਆ ਨੇ ਐਲਾਨ ਕੀਤਾ ਕਿ ਕਾਲਜ ਦੀ ਇਮਾਰਤ 'ਤੇ ਆਉਣ ਵਾਲਾ ਸਾਰਾ ਖਰਚਾ ਮੈਂ ਇਕੱਲਾ ਹੀ ਦੇਵਾਂਗਾ ਪਰ ਸ਼ਰਤ ਇਹ ਹੈ ਕਿ ਕਾਲਜ

ਦਾ ਨਾਂ ਮੇਰੇ ਨਾਂ 'ਤੇ ਰੱਖਿਆ ਜਾਵੇ ਪਰ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁੱਖ ਸਿੰਘ ਨੇ ਸ਼ਰੇਆਮ ਇਸ ਦਲੀਲ ਨੂੰ ਨਿਕਾਰ ਦਿੱਤਾ ਸੀ। ਉਹ ਇਸ ਗੱਲ 'ਤੇ ਦ੍ਰਿੜ੍ਹ ਸਨ ਕਿ ਕਾਲਜ ਦਾ ਨਾਂ ਖਾਲਸਾ ਕਾਲਜ ਹੀ ਹੋਵੇਗਾ ਤੇ ਹੋਇਆ ਵੀ ਇੰਜ ਹੀ। ਅਜੇ ਹੀਆਂ ਹੋਰ ਵੀ ਅਨੇਕਾਂ ਘਟਨਾਵਾਂ ਹਨ ਜੋ ਇਸ ਗੱਲ ਦੀ ਗਵਾਹੀ ਦੇ ਸਕਦੀਆਂ ਹਨ ਕਿ ਗਿਆਨੀ ਦਿੱਤ ਸਿੰਘ ਜੀ ਇਕ ਵਿਅਕਤੀ ਨਾਲੋਂ ਵੱਧ ਇਕ ਸੰਸਥਾਂ ਵਜੋਂ ਵਿਚਰਦੇ ਰਹੇ। ਪਰ ਅਫਸੋਸ ਕਿ ਉਨ੍ਹਾਂ ਦੀ ਮੌਤ ਤੋਂ ਜਲਦੀ ਹੀ ਬਾਅਦ ਸਿੱਖ ਇਤਿਹਾਸ ਦੇ ਪੰਨਿਆਂ ਨੇ ਉਨ੍ਹਾਂ ਨੂੰ ਲਗਭਗ ਭੁਲਾ ਹੀ ਦਿੱਤਾ ਸੀ।

ਪ੍ਰੰਤੂ ਉਨ੍ਹਾਂ ਦੀ 100 ਸਾਲਾ ਬਰਸੀ ਦੇ ਮੌਕੇ ਬਣੀ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਦੁਆਰਾ ਉਨ੍ਹਾਂ ਦੀ ਯਾਦ ਤਾਜ਼ਾ ਰੱਖਣ ਲਈ ਸਮੇਂ ਸਮੇਂ 'ਤੇ ਹੰਭਲੇ ਮਾਰੇ ਜਾਂਦੇ ਹਨ। ਉਨ੍ਹਾਂ ਦੀ ਸੋਚ ਨੂੰ ਵਿਸ਼ਵ ਪੱਧਰ 'ਤੇ ਪ੍ਰਚੰਡ ਕਰਨ ਲਈ ਉਪਰਾਲੇ ਕੀਤੇ ਜਾ ਰਹੇ ਹਨ ਇਸੇ ਲੜੀ ਤਹਿਤ ਜਨਵਰੀ 2010 ਤੋਂ ਉਨ੍ਹਾਂ ਦੇ ਨਾਂ 'ਤੇ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਸ਼ੁਰੂ ਕੀਤਾ ਹੋਇਆ ਹੈ। ਸਿੱਖ ਸੰਗਤਾਂ ਵਲੋਂ ਤਾਂ ਹੁੰਗਾਰਾ ਮਿਲ ਰਿਹਾ ਹੈ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪੰਜਾਬ ਸਰਕਾਰ ਨੇ ਅੱਖੋਂ ਪਰੋਖੇ ਹੀ ਕੀਤਾ ਹੋਇਆ ਹੈ। ਖਾਸ ਕਰਕੇ ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਕਿ ਗਿਆਨੀ ਜੀ ਦੀ ਯਾਦ ਨੂੰ ਤਾਜ਼ਿਆਂ ਰੱਖਣ ਲਈ ਵੱਧ ਤੋਂ ਵੱਧ ਉਪਰਾਲੇ ਕਰੇ। ਉਨ੍ਹਾਂ ਦੀ ਯਾਦ ਵਿੱਚ ਸਕੂਲ, ਕਾਲਜ, ਯੂਨੀਵਰਸਿਟੀਆਂ ਖੋਲ੍ਹੇ ਅਤੇ ਉਨ੍ਹਾਂ ਦੀਆਂ ਕਿਤਾਬਾਂ ਮੁੜ ਪ੍ਰਕਾਸ਼ਤ ਕਰੇ।

# ਪ੍ਰੋ: ਗੁਰਮੁੱਖ ਸਿੰਘ ਵਲੋਂ ਸਿੱਖ ਕੌਮ ਲਈ ਕੀਤੇ ਕਾਰਜਾਂ ਨੂੰ ਅੱਖੋ-ਪਰੋਖੇ ਕਰਨਾ ਕੌਮ ਦੇ ਮੱਥੇ 'ਤੇ ਕਲੰਕ ਹੈ

ਨਸੀਬ ਸਿੰਘ 'ਸੇਵਕ'
ਮੁੱਖ ਸੰਪਾਦਕ

ਪ੍ਰੋ: ਗੁਰਮੁਖ ਸਿੰਘ ਸਿੱਖ ਇਤਿਹਾਸ ਦੇ ਪੰਨਿਆਂ ਵਿੱਚ 'ਚ ਗੁਆਚਿਆ ਹੋਇਆ ਉਹ ਨਾਮ ਹੈ ਜਿਸ ਨੇ ਉਨਵੀਂ ਸਦੀ ਦੇ ਅਖੀਰਲੇ ਦਹਾਕਿਆਂ ਵਿੱਚ ਸਿੱਖ ਹਲਕਿਆਂ ਵਿੱਚ ਤਹਿਲਕਾ ਮਚਾ ਰੱਖਿਆ ਸੀ। ਜਾਂ ਇਹ ਕਹਿ ਲਈਏ 1850 ਈ: ਤੋਂ ਬਾਅਦ ਲਗਾਤਾਰ ਖਤਮ ਹੁੰਦੀ ਜਾ ਰਹੀ ਸਿੱਖ ਕੌਮ ਦੀ ਬੇੜੀ ਨੂੰ ਬਚਾਉਣ ਵਾਲਾ ਮੋਢੀ ਨਾਮ ਪ੍ਰੋ: ਗੁਰਮੁਖ ਸਿੰਘ ਸੀ।

ਪ੍ਰੋ: ਗੁਰਮੁਖ ਸਿੰਘ ਦਾ ਜਨਮ 15 ਅਪ੍ਰੈਲ 1849 ਈ: ਨੂੰ ਕਪੂਰਥਲੇ ਵਿਖੇ ਹੋਇਆ ਜਿਥੇ ਕਿ ਉਸ ਦੇ ਪਿਤਾ ਸ: ਵਸਾਵਾ ਸਿੰਘ, ਕੰਵਰ ਬਿਕ੍ਰਮ ਸਿੰਘ ਦੇ ਸੇਵਾਦਾਰ ਵਜੋਂ ਸੇਵਾ ਨਿਭਾਉਂਦੇ ਸਨ। ਉਹਨਾਂ ਦਾ ਅਸਲ ਪਿੰਡ ਚੰਧੜ ਜਿਲ੍ਹਾ ਗੁਜਰਾਂਵਾਲਾ ਸੀ ਤੇ ਚੰਧੜ ਜੱਟ ਜਾਤ ਨਾਲ ਸਬੰਧਤ ਸਨ। ਕੰਵਰ ਬਿਕ੍ਰਮ ਸਿੰਘ ਦੀ ਮਦਦ ਨਾਲ ਹੀ ਪ੍ਰੋ: ਗੁਰਮੁਖ ਸਿੰਘ ਨੇ ਪਹਿਲਾਂ ਧਾਰਮਿਕ ਤੇ ਦਾਰਸ਼ਨਿਕ ਵਿਦਿਆ ਹਾਸਲ ਕੀਤੀ ਤੇ ਫਿਰ ਕਪੂਰਥਲਾ ਤੋਂ ਮੈਟਰਿਕ ਦੀ ਪ੍ਰੀਖਿਆ ਪਾਸ ਕੀਤੀ। ਬੀ.ਏ. ਦੀ ਪੜ੍ਹਾਈ ਉਨ੍ਹਾਂ ਨੇ ਗੌਰਮਿੰਟ ਕਾਲਜ ਲਾਹੌਰ ਤੋਂ ਕੀਤੀ। ਕੁੱਝ ਸਮੇਂ ਪਿਛੋਂ 1877 ਈ: ਵਿੱਚ ਉਨ੍ਹਾਂ ਨੂੰ ਓਰੀਐਂਟਲ ਕਾਲਜ ਲਾਹੌਰ ਵਿੱਚ ਹਿੰਦੀ ਵਿਭਾਗ ਦੇ ਸੈਕਿੰਡ ਟੀਚਰ ਦੀ ਨੌਕਰੀ ਮਿਲ ਗਈ ਸੀ। 1881 ਵਿੱਚ ਅਸਿਸਟੈਂਟ ਪ੍ਰੋਫੈਸਰ ਬਣ ਗਏ ਅਤੇ ਉਨ੍ਹਾਂ ਦੇ ਨਾਂ ਨਾਲ ਪ੍ਰੋਫੈਸਰ ਸ਼ਬਦ ਜੁੜ ਗਿਆ ਸੀ।

ਪ੍ਰੋ: ਗੁਰਮੁਖ ਸਿੰਘ ਬਚਪਨ ਤੋਂ ਹੀ ਧਾਰਮਿਕ ਖਿਆਲਾਂ ਦਾ ਨੌਜਵਾਨ ਸੀ ਤੇ ਤੀਖ਼ਣ ਬੁੱਧੀ ਦਾ ਮਾਲਕ ਸੀ। ਆਪਣੀ ਜੁਆਨੀ ਵਿੱਚ ਹੀ ਉਨ੍ਹਾਂ ਨੇ ਸਿੱਖੀ ਨੂੰ ਢਾਹ ਲਾਉਣ ਵਾਲੇ ਹਾਲਾਤਾਂ ਨੂੰ ਅੱਖੀਂ ਵੇਖਿਆ ਤੇ ਸਿੱਖੀ ਨੂੰ ਇਨ੍ਹਾਂ ਤੋਂ ਮੁਕਤੀ ਦਿਵਾਉਣ ਦੀ ਠਾਣ ਲਈ ਸੀ। ਹਾਲਾਤ ਇਸ ਤਰ੍ਹਾਂ ਦੇ ਸਨ ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ 1839 ਈ: ਦੇ ਸਮੇਂ ਇਕ ਕਰੋੜ ਤੋਂ ਵੱਧ ਸਿੱਖਾਂ ਦੀ ਗਿਣਤੀ 1861 ਦੀ ਮਰਦਮ ਸੁਮਾਰੀ ਵੇਲੇ 18 ਲੱਖ 70 ਹਜ਼ਾਰ ਰਹਿ ਗਈ ਸੀ। 1850 ਦੇ ਕਰੀਬ ਗੁਰੂ ਡੰਮ ਨੇ ਸਿੱਖੀ 'ਤੇ ਕਾਬਜ ਹੋਣਾ ਸ਼ੁਰੂ ਕਰ ਦਿੱਤਾ ਸੀ। ਬੇਦੀ, ਸੋਢੀ, ਗੁਰੂਕਿਆਂ, ਸਾਹਿਬਜ਼ਾਦਿਆਂ ਤੇ ਸਥਾਨਕ ਸਾਧੂਆਂ ਨੇ ਸਿੱਖ ਧਰਮ ਲੁਟਣਾ ਸ਼ੁਰੂ ਕਰ ਦਿੱਤਾ ਸੀ ਅਤੇ ਆਪਣੇ ਆਪ ਨੂੰ ਗੁਰੂ ਅਖਵਾਉਣ ਲੱਗ ਪਏ ਸਨ। ਹਰਿਮੰਦਰ ਸਾਹਿਬ ਵਿੱਚ ਅਤੇ ਹੋਰ ਗੁਰਦੁਆਰਿਆਂ ਵਿੱਚ ਮੂਰਤੀ ਪੂਜਾ ਤੇ ਬ੍ਰਾਹਮਣੀ ਰਹੁ-ਰੀਤਾਂ ਦਾ ਬੋਲਬਾਲਾ ਹੋ ਗਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗੱਦੀਆਂ ਲਾ ਕੇ ਬੈਠਦੇ ਸਨ। ਪੂਜਾਧਨ ਖਾਣਾ ਆਪਣਾ ਧਰਮ ਸਮਝਦੇ ਸਨ।

ਪੁੱਛਦੇ ਓ? ਚੰਨ ਤੇ ਪਹੁੰਚਣ ਦਾ ਦਾਅਵਾ ਕਰਨ ਵਾਲੇ ਲੋਕਾਂ ਨੂੰ ਆਪਣੀ ਧਰਤੀ ਦੇ ਲੋਕਾਂ ਦੀ ਸਮਝ ਨਹੀਂ, ਮੈਂ ਹੈਰਾਨ ਹੁੰਨਾਂ।"

ਕੇਤਨ ਦਾ ਇੱਕ ਹੋਰ ਵੀ ਗਿਲਾ ਹੈ ਕਿ ਉਹਨਾਂ ਦੇ ਤਬਕੇ ਦੇ ਲੋਕ ਹਰ ਤਰ੍ਹਾਂ ਦਾ ਕੰਮ ਜੀਅ-ਜਾਨ ਨਾਲ ਕਰ ਰਹੇ ਨੇ।ਕੋਈ ਅਧਿਆਪਕ ਹੈ, ਕੋਈ ਸੰਗੀਤਕਾਰ ਹੈ, ਕੋਈ ਇੰਜੀਨੀਅਰ ਹੈ ਪਰ ਇਹ ਫਿਲਮਾਂ ਵਾਲੇ ਦ੍ਰਿਸ਼ਟੀ-ਹੀਣ ਲੋਕਾਂ ਨਾਲ ਸੰਬੰਧਿਤ ਇੱਕ ਹੀ ਸੀਨ ਫਿਲਮਾਈ ਜਾਂਦੇ ਨੇ, ਉਹ ਹੈ; ਭਿਖਾਰੀ ਦਾ।ਓਇ ਰੱਬ ਦਿਓ ਬੰਦਿਓ! ਜੀਹਦੀ ਨਿਗਾਹ ਨਹੀਂ ਉਸਨੂੰ ਕੁਦਰਤ ਨੇ ਬਾਹਰ ਦੀ ਬਿਜਾਇ ਅੰਦਰ ਦੋ ਅੱਖਾਂ ਹੋਰ ਦੇ ਦਿੱਤੀਆਂ ਨੇ ।ਜੀਹਦੀ ਮਦਦ ਨਾਲ ਉਹ ਹਰ ਕੰਮ ਕਰ ਸਕਦਾ ਹੈ। ਬਸ਼ਰਤੇ ਕਿ ਸਰਕਾਰ ਤੇ ਸਮਾਜ ਉਸਨੂੰ ਮੌਕੇ ਪ੍ਰਦਾਨ ਕਰੇ।

ਵਿਕਲਾਂਗ ਐਸੋਸੀਏਸ਼ਨ ਦੇ ਮੁਖੀ ਜਾਵੇਦ ਅਬੀਦੀ ਮੁਤਾਬਕ ਭਾਰਤ ਚ ਛੇ ਤੋਂ ਸੱਤ ਕਰੋੜ ਦੇ ਕਰੀਬ ਵਿਕਲਾਂਗ ਲੋਕ ਹਨ। ਪਰ ਸਰਕਾਰੀ ਅੰਕੜੇ ਸਿਰਫ ਦੋ ਫੀਸਦੀ ਦੀ ਗੱਲ ਕਰਦੇ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ੨੦੦੧ ਤੱਕ ਜਿੰਨੀਆਂ ਜਨ-ਗਣਨਾਵਾਂ ਹੋਈਆਂ। ਇਹਨਾਂ ਲੋਕਾਂ ਦੀ ਗਿਣਤੀ ਕਰਨ ਦੀ ਜ਼ਰੂਰਤ ਹੀ ਨਹੀਂ ਸਮਝੀ ਗਈ ।ਪਰ ਸਾਡੇ ਵੱਲੋਂ ਰੌਲਾ-ਰੱਪਾ ਪਾਏ ਜਾਣ ਦੇ ਬਾਅਦ ੨੦੦੧ ਤੋਂ ਬਾਦ ਇਸ ਗਿਣਤੀ ਦਾ ਕੰਮ ਸ਼ੁਰੂ ਹੋਇਆ।ਪਹਿਲੀਆਂ ਦਸ ਪੰਜ ਸਾਲਾ ਯੋਜਨਾਵਾਂ ਚ ਵਿਕਲਾਂਗ ਲੋਕਾਂ ਲਈ ਇੱਕ ਪੈਸੇ ਦੀ ਵੀ ਵਿਵਸਥਾ ਨਹੀਂ ਹੋਈ।ਪਰ ਗਿਆਰਵੀਂ ਪੰਜ ਸਾਲਾ ਯੋਜਨਾ ਚ ਸਰਕਾਰ ਨੇ ਕੁਝ ਨਾ ਕੁਝ ਕਰਨ ਦੀ ਗੱਲ ਕਹੀ।

ਜਾਵੇਦ ਅਬੀਦੀ ਮੁਤਾਬਕ ਜੇ ਸਰਕਾਰੀ ਨੀਤੀਆਂ ਦੀ ਗੱਲ ਕੀਤੀ ਜਾਵੇ ਤਾਂ ਇਹ ਨੀਤੀਆਂ ਅੰਗ-ਹੀਣਾਂ ਨਾਲ ਹੋਰ ਕੋਝਾ ਮਜ਼ਾਕ ਕਰਨ ਵਾਲੀਆਂ ਹਨ। ਜੇ ਵਿਦੇਸ਼ ਤੋਂ ਸੋਨਾ ਮੰਗਵਾਉਣਾ ਹੋਵੇ ਤਾਂ ਅੱਠ ਤੋਂ ਦਸ ਫੀਸਦੀ ਕਸਟਮ ਡਿਊਟੀ ਹੈ ਪਰ ਜੇ ਅੰਗਹੀਣਾਂ ਦੀ ਵਰਤੋਂ ਵਾਸਤੇ ਸਰੀਰਕ ਅੰਗ ਜਾਂ ਕੋਈ ਹੋਰ ਸਮਾਨ ਬਾਹਰੋਂ ਮੰਗਵਾਉਣਾ ਹੋਵੇ ਤਾਂ ਇਹ ਡਿਊਟੀ ੩੦ ਫੀਸਦੀ ਤੱਕ ਸੀ ਪਰ ਹੁਣ ਬੇਸ਼ੱਕ ਪੰਜ ਫੀਸਦੀ ਕਰ ਦਿੱਤੀ ਗਈ ਹੈ ਪਰ ਹਾਲੇ ਵੀ ਇਹ ਸ਼ਰ੍ਹੇਆਮ ਧੱਕਾ ਹੈ।

ਜਾਵੇਦ ਅਬੀਦੀ ਅੱਗੇ ਦੱਸਦਾ ਹੈ ਕਿ ਸਾਡੀਆਂ ੩੦੦ ਤੋਂ ਵੱਧ ਸਰਕਾਰੀ ਯੂਨੀਵਰਸਿਟੀਆਂ ਨੇ। ਅਸੀਂ ਹਾਲੇ ਤੱਕ ਵੀ ਇਹਨਾਂ ਵਿੱਚ ਰੈਂਪ ਦੀ ਸੁਵਿਧਾ ਨਹੀਂ ਦੇ ਸਕੇ ਤਾਂ ਜੋ ਅੰਗਹੀਣ ਜਮਾਤ-ਕਮਰੇ ਤੱਕ ਤਾਂ ਘੱਟੋ-ਘੱਟ ਸੁਰੱਖਿਅਤ ਪਹੁੰਚ ਸਕਣ।

ਦੇਸ ਦੇ ਜ਼ਿੰਮੇਵਾਰ ਆਗੂਆਂ ਲਈ ਇਹ ਸੋਚਣ ਦੀ ਘੜੀ ਹੈ ਕਿ ਇਹਨਾਂ ਕਰੋੜਾਂ ਨਾਗਰਿਕਾਂ ਨੂੰ ਬਰਾਬਰ ਦੇ ਸਿੱਖਿਆ ਮੌਕੇ ਪ੍ਰਦਾਨ ਕਰਕੇ ਦੇਸ ਦੀ ਖੁਸ਼ਹਾਲੀ ਚ ਬਰਾਬਰ ਦੇ ਭਾਗੀਦਾਰ ਬਨਾਉਣਾ ਹੈ ਜਾਂ ਫਿਰ ਸਿੱਖਿਆ ਤੋਂ ਵਿਰਵੇ ਰੱਖ ਕੇ ਫਿਲਮਾਂ ਚ ਵਿਖਾਏ ਜਾਂਦੇ ਭਿਖਾਰੀਆਂ ਤੱਕ ਸੀਮਤ ਰੱਖਣਾ ਹੈ।

ਬੇਸ਼ੱਕ ਸਾਡੀਆਂ ਸਰਕਾਰਾਂ ਅੱਜ ਵੀ ਆਪਣੇ ਇਸ ਅਹਿਮ ਫਰਜ਼ ਤੋਂ ਟਾਲਾ ਵੱਟੀ ਬੈਠੀਆਂ ਨੇ।ਪਰ ਜਿਹੜੇ ਸਮਾਜ-ਸੇਵਕ ਲੋਕ ਇਸ ਖੇਤਰ ਚ ਨਿਰੰਤਰ ਜੂਝ ਰਹੇ ਨੇ ਉਹਨਾਂ ਦੀ ਵੀ ਗੱਲ ਇਸ ਸ਼ੋਅ ਚ ਕੀਤੀ ਗਈ ਹੈ। ਡਾ. ਰਜਿੰਦਰ ਜੌਹਰ ਦਾ ੪੦ ਸਾਲ ਦੀ ਉਮਰ ਚ ਭਿਆਨਕ ਹਾਦਸਾ ਹੋ ਗਿਆ। ਡਾਕਟਰਾਂ ਨੇ ਉਸਨੂੰ ਸਰੀਰਕ ਤੌਰ ਤੇ ੧੦੦ ਫੀਸਦੀ ਨਕਾਰਾ ਕਰਾਰ ਦੇ ਦਿੱਤਾ। ਪਰ ਉਸਨੇ ਫਿਰ ਵੀ ਹਿੰਮਤ ਨਹੀਂ ਹਾਰੀ। 'ਫੈਮਿਲੀ ਆਫ ਡਿਸਏਬਲਡ' ਨਾਂ ਦੀ ਸੰਸਥਾ ਖੜ੍ਹੀ ਕਰਕੇ ਸੈਂਕੜੇ ਅੰਗਹੀਣਾਂ ਨੂੰ ਨੌਕਰੀ ਦੇ ਕੇ ਰੋਟੀ ਰੋਜ਼ੀ ਦੇ ਕਾਬਲ ਬਣਾ ਦਿੱਤਾ।

ਏਸੇ ਹੀ ਤਰ੍ਹਾਂ ਦੇ ਸਿਰੜੀ ਕੈਪਟਨ ਕਮਲਜੀਤ ਬਰਾੜ ਨੇ ਅਹਿਮਦਾਬਾਦ (ਗੁਜਰਾਤ) ਚ 'ਡਿਜ਼ਾਈਨ-ਮੇਟ' ਨਾਂ ਦੀ ਕੰਪਨੀ ਖੜ੍ਹੀ ਕਰਕੇ ੨੭੦ ਦੇ ਕਰੀਬ ਵਿਕਲਾਂਗ ਲੋਕਾਂ ਨੂੰ ਉਹਨਾਂ ਦੀ ਸੁਵਿਧਾ ਦੇ ਮੁਤਾਬਕ ਰੁਜ਼ਗਾਰ ਦੇ ਰੱਖਿਆ ਹੈ।ਇਹਨਾਂ ਲੋਕਾਂ ਮੁਤਾਬਕ ਕੈਪਟਨ ਬਰਾੜ ਉਹਨਾਂ ਲਈ ਕਿਸੇ ਧੀਰੂ ਭਾਈ ਅੰਬਾਨੀ ਤੋਂ ਘੱਟ ਨਹੀਂ।

ਇਵੇਂ ਈ ਦਿੱਲੀ ਦਾ ਰਹਿਣ ਵਾਲਾ ਪਾਵਰ-ਲਿਫਟਰ ਜੋਗਿੰਦਰ ਸਲੂਜਾ ਵੀ ਅੰਗਹੀਣ ਹੋਣ ਦੇ ਬਾਵਜੂਦ ਆਪਣੀ 'ਜਿੰਮ' ਬਾਖੂਬੀ ਚਲਾ ਕੇ ਜ਼ਿੰਦਾ-ਦਿਲੀ ਦਾ ਸਬੂਤ ਦੇ ਰਿਹਾ ਹੈ।

ਸੋ ਦੋਸਤੋ! ਇਹਨਾਂ ਜੁਝਾਰੂ ਲੋਕਾਂ ਦੇ ਹੌਂਸਲਿਆਂ ਨੂੰ ਪਸਤ ਕਰਨ ਦੀ ਥਾਂ ਇਹਨਾਂ ਦੇ ਹਮਸਫਰ ਬਣ ਕੇ ਇੱਕ ਖੁਸ਼ਹਾਲ ਰਾਸ਼ਟਰ ਸਿਰਜਣ ਵੱਲ ਅਸੀਂ ਸਭ ਆਪੋ-ਆਪਣਾ ਯੋਗਦਾਨ ਪਾਉਣ ਦੀ ਕੋਸ਼ਿਸ਼ ਕਰੀਏ।

ਆਪਣੀ ਨਕਾਰਾ ਸੋਚ ਨੂੰ ਨਰੋਈ ਬਣਾਈਏ ਤੇ ਨਫਰਤ ਦੀ ਥਾਂ ਪਿਆਰ ਦਾ ਪਾਣੀ ਪਾ ਕੇ ਕੁਦਰਤ ਦੀ ਕਰੋਪੀ ਦਾ ਸ਼ਿਕਾਰ ਇਹਨਾਂ ਮੁਰਝਾਏ ਬੂਟਿਆਂ ਨੂੰ ਸੰਘਣੀ ਛਾਂ ਦੇ ਯੋਗ ਬਣਾਈਏ।

ਅਮਰੀਕ ਸਿੰਘ ਸ਼ੇਰ ਖਾਂ
ਮੋਬਾ: 9815758466
amriksherkhan@yahoo.com

ਨਹੀਂ ਹੋ ਸਕਿਆ। ਗੁਸੇ ਵਿੱਚ ਭੜਕੇ ਬਾਬਾ ਖੇਮ ਸਿੰਘ ਬੇਦੀ ਦੀ ਜੁੰਡਲੀ ਨੇ ਪ੍ਰੋ: ਗੁਰਮੁਖ ਸਿੰਘ ਨੂੰ ਪੰਥ ਵਿਚੋਂ ਛੇਕਣ ਦੀ ਅਤਿ ਘਿਨਾਉਣੀ ਕਰਤੂਤ ਕਰ ਦਿੱਤੀ ਸੀ। ਪ੍ਰੋ: ਗੁਰਮੁਖ ਸਿੰਘ ਹੀ ਉਹ ਮਹਾਨ ਸ਼ਖਸ਼ੀਅਤ ਸਨ ਜਿਸ ਨੂੰ 18 ਮਾਰਚ 1887 ਈ: ਵਿੱਚ ਸਭ ਤੋਂ ਪਹਿਲੀ ਵਾਰ ਪੰਥ ਵਿਚੋਂ ਛੇਕਣ ਦਾ ਹੁਕਮਨਾਮਾ ਜਾਰੀ ਕੀਤਾ ਗਿਆ। ਇਸ ਹੁਕਮਨਾਮੇ ਦੀ ਹੂ-ਬ-ਹੂ ਨਕਲ ਹੇਠਾਂ ਪੜ੍ਹ ਸਕਦੇ ਹੋ:

**ਸ੍ਰੀ ਅਕਾਲ ਸਹਾਏ ੧ੳਸਿਤਿਗੁਰੂ ਪ੍ਰਸਾਦਿ ਅਕਾਲ ਸਹਾਇ**

ਤਖਤ ਅਕਾਲ ਬੁੰਗਾ ਸਾਹਿਬ ਸ੍ਰੀ ਦਰਬਾਰ ਸਾਹਿਬ

*ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵਾ. ਸ੍ਰੀ ਦਰਬਾਰ ਸਿੰਘ ਜੀ ਵਾ ਬਾਬਾ ਅਟਲ ਰਾਇ ਸਾਹਿਬ ਜੀ ਝੰਡਾ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕੱਤਰ ਕਾ ਕੀਆ। ਮਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ ਗੁਰ-ਇਸ਼ਟ ਕੇ ਤਹਿਰੀਰ ਤਾਲਾ ਤਕਰੀਰ ਕੀਆ ਹੈ ਜਿਸ ਦੇ ਸਾਬਤ ਹੋਤਾ ਹੈ ਕਿ ਉਸ ਕਾ ਏਤਕਾਦ ਸਿਖੀ ਧਰਮ ਸੇ ਬਿਲਕੁਲ ਬਰਖਲਾਫ ਹੈ। ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵਾ ਗ੍ਰੰਥੀਵਾਨ ਵਾ ਨੰਬਰਦਾਰਾਨ, ਸ੍ਰੀ ਗੁਰਦੁਆਰੇ ਹਾਇ ਮਮਦੂਹ ਤਹਿਰੀਰ ਕਰਦੇ ਹੈ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ। ਗੁਰਦੁਆਰੇ ਹਾਇ ਮੌਜੂਦ ਮੇ ਉਸਕੀ ਅਰਦਾਸ ਨਾ ਹੋ ਗੀ ਵਾ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਜੋ ਵਾਜ਼ਿਆ ਰਹੇ ਕਿ ਕੋਈ ਸ਼ਖਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ ਪੈਰਵੀ ਕਰੇਗਾ ਵੁਹ ਭੀ ਬੇ -ਮੁਖ ਔਰ ਲਾਇਕ ਤਨਖਾਹ ਪੰਥ ਕੇ ਸਮਝਾ ਜਾਇਗਾ ਔਰ ਵੈਸੇ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫਕਤ, ਬਤਾਰੀਖ ਸਤਵੀਂ, ਮਾਹ ਚੇਤ, ਸੰਮਤ 418 ਗੁਰੂ ਨਾਨਕ ਸਾਹੀ ਮੁਤਾਬਿਕ 18 ਮਾਰਚ ਸੰਨ 1887 ਈਸਵੀ।*

ਦਰਤਖਤ ਹਾਜ਼ਰੀਨ **ਸਿੰਘਾਨ** ਉਹਦੇਦਰਾਨ

ਵਾ ਗ੍ਰੰਥੀਆਨ ਵਾ ਪੁਜਾਰੀਅਨ।

ਇਸ ਹੁਕਮਨਾਮੇ ਦੇ ਖਿਲਾਫ ਰੋਸ ਵਜੋਂ ਗਿਆਨੀ ਦਿੱਤ ਸਿੰਘ ਨੇ ਇਸ ਜੁੰਡਲੀ 'ਤੇ ਇਕ ਅਜਿਹਾ ਵਿਅੰਗ ਸਵਪਨ ਨਾਟਕ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਕਿ ਇਸ ਜੁੰਡਲੀ ਨੇ ਗਿਆਨੀ ਦਿੱਤ ਸਿੰਘ 'ਤੇ ਵੀ ਮੁਕੱਦਮਾ ਕਰ ਦਿੱਤਾ ਸੀ। ਹੇਠਲੀ ਅਦਾਲਤ ਨੇ 51 ਰੁ: ਜੁਰਮਾਨਾ ਕਰ ਦਿੱਤਾ ਸੀ ਤੇ ਉਪਰਲੀ ਅਦਾਲਤ ਨੇ ਇਹ ਮੁਆਫ ਕਰ ਦਿੱਤਾ ਸੀ।

ਇਕ ਸਦੀ ਤੋਂ ਵੀ ਵੱਧ, ਸਿੱਖ ਕੌਮ ਨੂੰ ਚੇਤੇ ਆਇਆ ਤੇ 1894 ਈ: ਵਿੱਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਉਹ ਹੁਕਮਨਾਮਾ ਵਾਪਸ ਲੈ ਕੇ ਮਰਨ ਉਪਰੰਤ ਪ੍ਰੋ: ਗੁਰਮੁਖ ਸਿੰਘ ਜੀ ਨੂੰ ਪੰਥ ਵਿੱਚ ਵਾਪਸ ਲੈ ਲਿਆ ਗਿਆ ਸੀਂ। ਇਸ ਤਰ੍ਹਾਂ ਪ੍ਰੋ: ਗੁਰਮੁਖ ਸਿੰਘ ਸਬੰਧੀ ਦਿਤੇ ਉਪਰੋਕਤ ਹਵਾਲਿਆਂ ਤੋਂ ਭਲੀ ਭਾਤ ਸਿੱਧ ਹੋ ਜਾਂਦਾ ਹੈ ਕਿ ਪ੍ਰੋ: ਗੁਰਮੁਖ ਸਿੰਘ ਇਕ ਸਚੇ-ਸੁਚੇ ਤੇ ਦ੍ਰਿੜ ਇਰਾਦੇ ਵਾਲੀ ਬਹੁ-ਪੱਖੀ ਸ਼ਖਸ਼ੀਅਤ ਦੇ ਮਾਲਕ ਸਨ। ਸਿੱਖੀ ਪ੍ਰਤੀ ਉਨ੍ਹਾਂ ਦੇ ਮਨ ਵਿੱਚ ਅਥਾਹ ਪਿਆਰ ਸੀ। ਇਸ ਦੀ ਡੁਬਦੀ ਜਾ ਰਹੀ ਬੇੜੀ ਨੂੰ ਬਚਾਉਣ ਲਈ ਆਖਰੀ ਸਾਹ ਤੱਕ ਕੰਮ ਕਰਦੇ ਰਹੇ ਤੇ ਸਫਲਤਾ ਵੀ ਪ੍ਰਾਪਤ ਕੀਤੀ।' ਹੋਰ ਬਹੁਤ ਸਾਰੀਆਂ ਅਹਿਮ ਘਟਨਾਵਾਂ ਉਨ੍ਹਾਂ ਦੇ ਜੀਵਨ ਨਾਲ ਜੁੜੀਆਂ ਹੋਈਆਂ ਹਨ। ਜਿਸ ਤੋਂ ਇਹ ਪਤਾ ਚਲਦਾ ਹੈ ਕਿ ਉਨ੍ਹਾਂ ਦੀ ਸ਼ਖਸ਼ੀਅਤ ਬਹੁ-ਪੱਖੀ ਸੀ। 24 ਸਤੰਬਰ 1898 ਨੂੰ ਉਹ ਇਸ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਏ ਸਨ। ਗਿਆਨੀ ਦਿੱਤ ਸਿੰਘ ਦੀ ਮੌਤ ਉਪਰੰਤ ਉਨ੍ਹਾਂ ਦੀ ਤਰ੍ਹਾਂ ਹੀ ਉਸ ਸਮੇਂ ਦੇ ਅਖਬਾਰਾਂ ਨੇ ਤਾਂ ਬਹੁਤ ਕੀਰਨੇ ਪਾਏ ਸਨ ਪਰ ਹੌਲੀ ਹੌਲੀ ਸਿੱਖ ਕੌਮ ਉਨ੍ਹਾਂ ਨੂੰ ਭੁੱਲਦੀ-ਭੁੱਲਦੀ ਭੁੱਲ ਹੀ ਗਈ ਹੈ। ਪੰਜਾਬ ਸਰਕਾਰ ਜਾਂ ਸ਼੍ਰੋਮਣੀ ਕਮੇਟੀ ਵਲੋਂ ਉਨ੍ਹਾਂ ਦੇ ਨਾਂ 'ਤੇ ਕੋਈ ਇਕ ਵੀ ਯਾਦਗਾਰ ਜਿਵੇਂ ਕੋਈ ਯੂਨੀਵਰਸਿਟੀ, ਕਾਲਜ, ਕਿਸੇ ਯੂਨੀਵਰਸਿਟੀ ਵਿਚ ਚੇਅਰ ਆਦਿ ਦੀ ਤਾਂ ਗੱਲ ਛੱਡੋ-ਇਨ੍ਹਾਂ ਵਲੋਂ ਤਾਂ ਇੱਕ ਛੋਟੀ ਕੋਈ ਲਾਇਬਰੇਰੀ ਵੀ ਨਹੀਂ ਖੁੱਲ੍ਹੀ ਗਈ। ਸਿੱਖ ਕੌਮ ਦੀ ਇਹ ਇਕ ਬਹੁਤ ਵੱਡੀ ਤ੍ਰਾਸਦੀ ਹੈ ਕਿ ਉਹ ਆਪਣੇ ਵਿਦਵਾਨਾਂ, ਲੇਖਕਾਂ ਨੂੰ ਇੰਝ ਵਿਰਾਸ ਦਿੰਦੀ ਆ ਰਹੀ ਜਿਵੇਂ ਇਹ ਕਿਸੇ ਹੋਰ ਦੀ ਜ਼ਿੰਮੇਵਾਰੀ ਹੋਵੇ। ਸਿੱਖ ਕੌਮ ਦੇ ਮੱਥੇ 'ਤੇ ਇਹ ਕਲੰਕ ਨਹੀਂ ਹੈ ਤਾਂ ਹੋਰ ਕੀ ?

# ਡਾ. ਬੀ.ਆਰ. ਅੰਬੇਦਕਰ ਵਲੋਂ ਕਾਇਮ ਕੀਤੇ ਦਿਸਹੱਦੇ, ਆਉਣ ਵਾਲੀਆਂ ਨਸਲਾਂ ਦੀ ਅਗਵਾਈ ਕਰਦੇ ਰਹਿਣਗੇ।

**ਨਸੀਬ ਸਿੰਘ 'ਸੇਵਕ' ਮੁੱਖ ਸੰਪਾਦਕ**

ਡਾ. ਬੀ.ਆਰ. ਅੰਬੇਦਕਰ ਅਜ਼ਾਦ ਭਾਰਤ ਦੀ ਸੰਵਿਧਾਨ ਖਰੜਾ ਕਮੇਟੀ ਦਾ ਚੇਅਰਮੈਨ ਆਪਣੀ ਲਿਆਕਤ, ਦੂਰ ਅੰਦੇਸ਼ੀ ਅਤੇ ਬਹੁ-ਗੁਣੀ ਸ਼ਖਸੀਅਤ ਦੇ ਬੂਲਬੁੱਤੇ 'ਤੇ ਬਣਿਆ ਸੀ ਨਹੀਂ ਤਾਂ ਸਦੀਆਂ ਤੋਂ ਲਿਆਤੜਦੇ ਆ ਰਹੇ ਇਨ੍ਹਾਂ ਸ਼ੂਦਰਾਂ ਨੂੰ ਭਲਾਂ ਕੌਣ ਅਜੇ ਹੀ ਸਨਮਾਨ ਯੋਗ ਕੁਰਸੀ ਦਿੰਦਾ। ਬੜੀ ਸੋਚੀ ਸਮਝੀ ਚਾਲ ਨਾਲ ਸਮਾਜ ਨੂੰ ਚਾਰ ਵਰਣਾਂ ਵਿੱਚ ਵੰਡੀਆਂ ਪਾ ਕੇ ਇਕ ਵਿਸ਼ੇਸ਼ ਵਰਗ

ਪੁੱਛਦੇ ਓ? ਚੰਨ ਤੇ ਪਹੁੰਚਣ ਦਾ ਦਾਅਵਾ ਕਰਨ ਵਾਲੇ ਲੋਕਾਂ ਨੂੰ ਆਪਣੀ ਧਰਤੀ ਦੇ ਲੋਕਾਂ ਦੀ ਸਮਝ ਨਹੀਂ, ਮੈਂ ਹੈਰਾਨ ਹੁੰਨਾਂ।"

ਕੇਤਨ ਦਾ ਇੱਕ ਹੋਰ ਵੀ ਗਿਲਾ ਹੈ ਕਿ ਉਹਨਾਂ ਦੇ ਤਬਕੇ ਦੇ ਲੋਕ ਹਰ ਤਰ੍ਹਾਂ ਦਾ ਕੰਮ ਜੀਅ-ਜਾਨ ਨਾਲ ਕਰ ਰਹੇ ਨੇ।ਕੋਈ ਅਧਿਆਪਕ ਹੈ, ਕੋਈ ਸੰਗੀਤਕਾਰ ਹੈ, ਕੋਈ ਇੰਜੀਨੀਅਰ ਹੈ ਪਰ ਇਹ ਫਿਲਮਾਂ ਵਾਲੇ ਦ੍ਰਿਸ਼ਟੀ-ਹੀਣ ਲੋਕਾਂ ਨਾਲ ਸੰਬੰਧਿਤ ਇੱਕ ਹੀ ਸੀਨ ਫਿਲਮਾਈ ਜਾਂਦੇ ਨੇ, ਉਹ ਹੈ; ਭਿਖਾਰੀ ਦਾ।ਓਇ ਰੱਬ ਦਿਓ ਬੰਦਿਓ! ਜੀਹਦੀ ਨਿਗਾਹ ਨਹੀਂ ਉਸਨੂੰ ਕੁਦਰਤ ਨੇ ਬਾਹਰ ਦੀ ਬਿਜਾਇ ਅੰਦਰ ਦੋ ਅੱਖਾਂ ਹੋਰ ਦੇ ਦਿੱਤੀਆਂ ਨੇ ।ਜੀਹਦੀ ਮਦਦ ਨਾਲ ਉਹ ਹਰ ਕੰਮ ਕਰ ਸਕਦਾ ਹੈ। ਬਸ਼ਰਤੇ ਕਿ ਸਰਕਾਰ ਤੇ ਸਮਾਜ ਉਸਨੂੰ ਮੌਕੇ ਪ੍ਰਦਾਨ ਕਰੇ।

ਵਿਕਲਾਂਗ ਐਸੋਸੀਏਸ਼ਨ ਦੇ ਮੁਖੀ ਜਾਵੇਦ ਅਬੀਦੀ ਮੁਤਾਬਕ ਭਾਰਤ ਚ ਛੇ ਤੋਂ ਸੱਤ ਕਰੋੜ ਦੇ ਕਰੀਬ ਵਿਕਲਾਂਗ ਲੋਕ ਹਨ। ਪਰ ਸਰਕਾਰੀ ਅੰਕੜੇ ਸਿਰਫ ਦੋ ਫੀਸਦੀ ਦੀ ਗੱਲ ਕਰਦੇ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ੨੦੦੧ ਤੱਕ ਜਿੰਨੀਆਂ ਜਨ-ਗਣਨਾਵਾਂ ਹੋਈਆਂ। ਇਹਨਾਂ ਲੋਕਾਂ ਦੀ ਗਿਣਤੀ ਕਰਨ ਦੀ ਜ਼ਰੂਰਤ ਹੀ ਨਹੀਂ ਸਮਝੀ ਗਈ ।ਪਰ ਸਾਡੇ ਵੱਲੋਂ ਰੌਲਾ-ਰੱਪਾ ਪਾਏ ਜਾਣ ਦੇ ਬਾਅਦ ੨੦੦੧ ਤੋਂ ਬਾਦ ਇਸ ਗਿਣਤੀ ਦਾ ਕੰਮ ਸ਼ੁਰੂ ਹੋਇਆ।ਪਹਿਲੀਆਂ ਦਸ ਪੰਜ ਸਾਲਾ ਯੋਜਨਾਵਾਂ ਚ ਵਿਕਲਾਂਗ ਲੋਕਾਂ ਲਈ ਇੱਕ ਪੈਸੇ ਦੀ ਵੀ ਵਿਵਸਥਾ ਨਹੀਂ ਹੋਈ।ਪਰ ਗਿਆਰਵੀਂ ਪੰਜ ਸਾਲਾ ਯੋਜਨਾ ਚ ਸਰਕਾਰ ਨੇ ਕੁਝ ਨਾ ਕੁਝ ਕਰਨ ਦੀ ਗੱਲ ਕਹੀ।

ਜਾਵੇਦ ਅਬੀਦੀ ਮੁਤਾਬਕ ਜੇ ਸਰਕਾਰੀ ਨੀਤੀਆਂ ਦੀ ਗੱਲ ਕੀਤੀ ਜਾਵੇ ਤਾਂ ਇਹ ਨੀਤੀਆਂ ਅੰਗ-ਹੀਣਾਂ ਨਾਲ ਹੋਰ ਕੋਝਾ ਮਜ਼ਾਕ ਕਰਨ ਵਾਲੀਆਂ ਹਨ। ਜੇ ਵਿਦੇਸ਼ ਤੋਂ ਸੋਨਾ ਮੰਗਵਾਉਣਾ ਹੋਵੇ ਤਾਂ ਅੱਠ ਤੋਂ ਦਸ ਫੀਸਦੀ ਕਸਟਮ ਡਿਊਟੀ ਹੈ ਪਰ ਜੇ ਅੰਗਹੀਣਾਂ ਦੀ ਵਰਤੋਂ ਵਾਸਤੇ ਸਰੀਰਕ ਅੰਗ ਜਾਂ ਕੋਈ ਹੋਰ ਸਮਾਨ ਬਾਹਰੋਂ ਮੰਗਵਾਉਣਾ ਹੋਵੇ ਤਾਂ ਇਹ ਡਿਊਟੀ ੩੦ ਫੀਸਦੀ ਤੱਕ ਸੀ ਪਰ ਹੁਣ ਬੇਸ਼ੱਕ ਪੰਜ ਫੀਸਦੀ ਕਰ ਦਿੱਤੀ ਗਈ ਹੈ ਪਰ ਹਾਲੇ ਵੀ ਇਹ ਸ਼ਰ੍ਹੇਆਮ ਧੱਕਾ ਹੈ।

ਜਾਵੇਦ ਅਬੀਦੀ ਅੱਗੇ ਦੱਸਦਾ ਹੈ ਕਿ ਸਾਡੀਆਂ ੩੦੦ ਤੋਂ ਵੱਧ ਸਰਕਾਰੀ ਯੂਨੀਵਰਸਿਟੀਆਂ ਨੇ। ਅਸੀਂ ਹਾਲੇ ਤੱਕ ਵੀ ਇਹਨਾਂ ਵਿੱਚ ਰੈਂਪ ਦੀ ਸੁਵਿਧਾ ਨਹੀਂ ਦੇ ਸਕੇ ਤਾਂ ਜੋ ਅੰਗਹੀਣ ਜਮਾਤ-ਕਮਰੇ ਤੱਕ ਤਾਂ ਘੱਟੋ-ਘੱਟ ਸੁਰੱਖਿਅਤ ਪਹੁੰਚ ਸਕਣ।

ਦੇਸ ਦੇ ਜ਼ਿੰਮੇਵਾਰ ਆਗੂਆਂ ਲਈ ਇਹ ਸੋਚਣ ਦੀ ਘੜੀ ਹੈ ਕਿ ਇਹਨਾਂ ਕਰੋੜਾਂ ਨਾਗਰਿਕਾਂ ਨੂੰ ਬਰਾਬਰ ਦੇ ਸਿੱਖਿਆ ਮੌਕੇ ਪ੍ਰਦਾਨ ਕਰਕੇ ਦੇਸ ਦੀ ਖੁਸ਼ਹਾਲੀ ਚ ਬਰਾਬਰ ਦੇ ਭਾਗੀਦਾਰ ਬਨਾਉਣਾ ਹੈ ਜਾਂ ਫਿਰ ਸਿੱਖਿਆ ਤੋਂ ਵਿਰਵੇ ਰੱਖ ਕੇ ਫਿਲਮਾਂ ਚ ਵਿਖਾਏ ਜਾਂਦੇ ਭਿਖਾਰੀਆਂ ਤੱਕ ਸੀਮਤ ਰੱਖਣਾ ਹੈ।

ਬੇਸ਼ੱਕ ਸਾਡੀਆਂ ਸਰਕਾਰਾਂ ਅੱਜ ਵੀ ਆਪਣੇ ਇਸ ਅਹਿਮ ਫਰਜ਼ ਤੋਂ ਟਾਲਾ ਵੱਟੀ ਬੈਠੀਆਂ ਨੇ।ਪਰ ਜਿਹੜੇ ਸਮਾਜ-ਸੇਵਕ ਲੋਕ ਇਸ ਖੇਤਰ ਚ ਨਿਰੰਤਰ ਜੂਝ ਰਹੇ ਨੇ ਉਹਨਾਂ ਦੀ ਵੀ ਗੱਲ ਇਸ ਸ਼ੋਅ ਚ ਕੀਤੀ ਗਈ ਹੈ। ਡਾ. ਰਜਿੰਦਰ ਜੌਹਰ ਦਾ ੪੦ ਸਾਲ ਦੀ ਉਮਰ ਚ ਭਿਆਨਕ ਹਾਦਸਾ ਹੋ ਗਿਆ। ਡਾਕਟਰਾਂ ਨੇ ਉਸਨੂੰ ਸਰੀਰਕ ਤੌਰ ਤੇ ੧੦੦ ਫੀਸਦੀ ਨਕਾਰਾ ਕਰਾਰ ਦੇ ਦਿੱਤਾ। ਪਰ ਉਸਨੇ ਫਿਰ ਵੀ ਹਿੰਮਤ ਨਹੀਂ ਹਾਰੀ। 'ਫੈਮਿਲੀ ਆਫ਼ ਡਿਸਏਬਲਡ' ਨਾਂ ਦੀ ਸੰਸਥਾ ਖੜ੍ਹੀ ਕਰਕੇ ਸੈਂਕੜੇ ਅੰਗਹੀਣਾਂ ਨੂੰ ਨੌਕਰੀ ਦੇ ਕੇ ਰੋਟੀ ਰੋਜ਼ੀ ਦੇ ਕਾਬਲ ਬਣਾ ਦਿੱਤਾ।

ਏਸੇ ਹੀ ਤਰ੍ਹਾਂ ਦੇ ਸਿਰੜੀ ਕੈਪਟਨ ਕਮਲਜੀਤ ਬਰਾੜ ਨੇ ਅਹਿਮਦਾਬਾਦ (ਗੁਜਰਾਤ) ਚ 'ਡਿਜ਼ਾਈਨ-ਮੇਟ' ਨਾਂ ਦੀ ਕੰਪਨੀ ਖੜ੍ਹੀ ਕਰਕੇ ੨੭੦ ਦੇ ਕਰੀਬ ਵਿਕਲਾਂਗ ਲੋਕਾਂ ਨੂੰ ਉਹਨਾਂ ਦੀ ਸੁਵਿਧਾ ਦੇ ਮੁਤਾਬਕ ਰੁਜ਼ਗਾਰ ਦੇ ਰੱਖਿਆ ਹੈ।ਇਹਨਾਂ ਲੋਕਾਂ ਮੁਤਾਬਕ ਕੈਪਟਨ ਬਰਾੜ ਉਹਨਾਂ ਲਈ ਕਿਸੇ ਧੀਰੂ ਭਾਈ ਅੰਬਾਨੀ ਤੋਂ ਘੱਟ ਨਹੀਂ।

ਇਵੇਂ ਈ ਦਿੱਲੀ ਦਾ ਰਹਿਣ ਵਾਲਾ ਪਾਵਰ-ਲਿਫਟਰ ਜੋਗਿੰਦਰ ਸਲੂਜਾ ਵੀ ਅੰਗਹੀਣ ਹੋਣ ਦੇ ਬਾਵਜੂਦ ਆਪਣੀ 'ਜਿਮ' ਬਾਖੂਬੀ ਚਲਾ ਕੇ ਜ਼ਿੰਦਾ-ਦਿਲੀ ਦਾ ਸਬੂਤ ਦੇ ਰਿਹਾ ਹੈ।

ਸੋ ਦੋਸਤੋ! ਇਹਨਾਂ ਜੁਝਾਰੂ ਲੋਕਾਂ ਦੇ ਹੌਂਸਲਿਆਂ ਨੂੰ ਪਸਤ ਕਰਨ ਦੀ ਥਾਂ ਇਹਨਾਂ ਦੇ ਹਮਸਫਰ ਬਣ ਕੇ ਇੱਕ ਖੁਸ਼ਹਾਲ ਰਾਸ਼ਟਰ ਸਿਰਜਣ ਵੱਲ ਅਸੀਂ ਸਭ ਆਪੋ-ਆਪਣਾ ਯੋਗਦਾਨ ਪਾਉਣ ਦੀ ਕੋਸ਼ਿਸ਼ ਕਰੀਏ।

ਆਪਣੀ ਨਕਾਰਾ ਸੋਚ ਨੂੰ ਨਰੋਈ ਬਣਾਈਏ ਤੇ ਨਫਰਤ ਦੀ ਥਾਂ ਪਿਆਰ ਦਾ ਪਾਣੀ ਪਾ ਕੇ ਕੁਦਰਤ ਦੀ ਕਰੋਪੀ ਦਾ ਸ਼ਿਕਾਰ ਇਹਨਾਂ ਮੁਰਝਾਏ ਬੂਟਿਆਂ ਨੂੰ ਸੰਘਣੀ ਛਾਂ ਦੇ ਯੋਗ ਬਣਾਈਏ।

**ਅਮਰੀਕ ਸਿੰਘ ਸ਼ੇਰ ਖਾਂ**
ਮੋਬਾ: 9815758466
amriksherkhan@yahoo.com

ਲੜੀਵਾਰ

# ਮੀਰਾਂ ਮਨੌਤ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

ਭਾਈ ਦਿੱਤ ਸਿੰਘ ਗਿਆਨੀ ਦੀ ਬਹੁਤ ਹੀ ਮਹੱਤਵਪੂਰਨ ਰਚਨਾ 'ਗੁੱਗਾ ਗਪੌੜਾ' ਤੋਂ ਬਾਅਦ ਅਪ੍ਰੈਲ 2013 ਤੋਂ ਉਸੇ ਤਰਜ ਦੀ ਰਚਨਾ 'ਮੀਰਾਂ ਮਨੌਤ' ਲੜੀਵਾਰ ਸ਼ੁਰੂ ਕੀਤੀ ਜਾ ਰਹੀ ਹੈ। ਵਹਿਮਾਂ, ਭਰਮਾਂ, ਅੰਧ-ਵਿਸ਼ਵਾਸਾਂ ਤੋਂ ਮੁਕਤੀ ਪਾਉਣ ਦਾ ਇਕ ਜ਼ਬਰਦਸਤ ਹੋਕਾ ਦਿੱਤਾ ਗਿਆ ਹੈ। ਅੱਜ ਵੀ ਸਿੱਖ ਖਾਸ ਕਰਕੇ ਅੰਮ੍ਰਿਤ ਛਕ ਕੇ ਬਣੇ ਖਾਲਸਾ ਵੀ ਅਜੇਹੇ ਚਕਰਵਿਊ ਵਿੱਚ ਫਸੇ ਹੋਏ ਹਨ। ਲੋੜ ਹੈ ਸਿਰਫ ਤੇ ਸਿਰਫ ਦੁਨੀਆਂ ਦੇ ਸਭ ਤੋਂ ਵਡੇਰੇ ਕੱਦ ਦੇ ਤੇ ਮਹਾਨ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੂਰਨ ਭਰੋਸਾ ਕਰਨ ਦੀ ਅਤੇ ਉਸ ਦੀਆਂ ਸਿੱਖਿਆਂ 'ਤੇ ਅਮਲ ਕਰਨ ਦੀ, ਨਾ ਕੇ ਦੇਹਧਾਰੀਆਂ ਦੇ ਪਿਛੇ-ਪਿਛੇ ਫਿਰਨ ਦੀ।

*ਮੁੱਖ ਸੰਪਾਦਕ*

*ੴ ਸਤਿਗੁਰ ਪ੍ਰਸਾਦਿ*

**ਦੋਹਰਾ**

ਰਣ ਬਿਦਾਰ ਦਿਆ ਮਾਲਕਾ ਚਿੱਟਾ ਤੇਰਾ ਬਾਜ।
ਤਿਤ੍ ਮੀਰਾਂ ਨੂੰ ਫੜੇ ਜਾਣ ਆਪਣਾ ਖਾਜ॥1॥
ਧੰਨ ਧਨਖ ਤੇਰਾ ਦਸਮੇਸ਼। ਜਿਨ ਭਾਰਤ ਦੇ ਹਰੇ ਕਲੇਸ਼।
ਤੇਰੇ ਤੀਰ ਪੀਰ ਹਰ ਡਾਗੀ। ਇਸ ਭਾਰਤ ਭੂਮੀ ਦੁਖਯਾਗੀ।
ਦੂਸਰ ਕੌਨ ਤੁਲ ਹੈ ਤੇਰੇ। ਦ੍ਰਿਸ਼ਟੀ ਤਲੇ ਨ ਆਵਤ ਮੇਰੇ।
ਇਸ ਦੁਨੀਆਂ ਤੇ ਤੂੰ ਹੀ ਏਕਾ। ਜਿਨ ਰਾਖੀ ਭਾਰਤ ਕੀ ਟੇਕਾ।
ਅਹੋ ਗੁਰੂ ਬੱਲਭ ਸੁਨ ਭਾਈ। ਇਤ ਉਤ ਏਹੋ ਗੁਰੂ ਸਹਾਈ।
ਇਸ ਬਿਨ ਦੂਜਾ ਅਵਰ ਨ ਕੋਈ। ਸਭ ਬੰਧਨ ਕਾ ਹਰਤਾ ਜੋਖਾ।
ਜਿਸ ਤੇ ਮੈਂ ਸਭ ਥਾਂਇ ਨਿਹਾਰੇ। ਇਸ ਜੈਸਾਨਾ ਕੋਇ ਪਯਾਰੇ।
ਜੋ ਜੋ ਚਰਤ ਜਗਤ ਮੇਂ ਦੇਖੇ। ਜੇਕਰ ਕਹਾ ਨ ਆਵਨ ਲੇਖੇ॥ 2॥

**ਗਰਬਲਭ ਸਿੰਘ**

ਦੋਹਰਾ-ਭਾਈ ਤੇਰੇ ਗਲਾਂ ਦਾ ਅੰਤ ਨ ਆਵੇ ਕੁਝ।
ਪਰ ਹੁਣ ਅੱਗੇ ਹੋਰ ਭੀ ਦੱਸ ਕਹਾਣੀ ਮੁਝ॥3॥

**ਚੌਪਈ**

ਤਾਂ ਤੈਂ ਗੁੱਗਾ ਚੁਕ ਉਡਾਇਆ। ਸੋ ਮੇਰੇ ਮਨ ਵਿੱਚ ਹੈ ਭਾਇਆ।
ਹੁਣ ਕੁਛ ਹੋਰ ਸੁਨਾ ਦੇ ਗੱਲ। ਯਾਦ ਕਰਾਂਗੇ ਬਹਿਕੇ ਕੱਲ।
ਤੈਂ ਜੋ ਕੀਤੇ ਸੈਲ ਵਧੇਰੇ। ਜਗਾ ਜਗਾ ਦੇ ਮਾਨਸ ਹੇਰੇ।
ਸਤੇ ਨਿਸਚੇ ਉਨਾਂ ਨਿਹਾਰ। ਗੁਰ ਬਾਣੀ ਤੇ ਦਏ ਸੁਧਾਰ।
ਸਤੇ ਹੋਰ ਸਿੰਘ ਹੈ ਕੋਈ। ਫਿਰੇ ਭਟਕ ਦਾ ਜਗ ਮੇ ਜੋਈ।
ਤਾਂ ਇਹੋ ਵਿਚਾਰੀ ਚਿਤ। ਗੁਗਾ ਹੀ ਦੁਖ ਦੇਂਦਾ ਨਿਤ੍।
ਨ ਮੰਨਨ ਸਿਖ ਵਿਚਾਰੇ। ਇਸ ਹੀ ਦੇ ਸਨ ਕਾਬੂ ਭਾਰੇ॥4॥

**ਸੈਲਾਨੀ ਸਿੰਘ**

ਦੋਹਰਾ-ਇਕ ਗੁੱਗੇ ਦੇ ਨਾਲ ਦਾ ਹੈਸੀ ਮੀਰਾਂ ਪੀਰ।
ਉਸਨੇ ਭੀ ਨਾ ਛੱਡਿਆ ਕੋਈ ਸਿੰਘ ਅਮੀਰ॥5॥

**ਚੌਪਈ**

ਗੁਰ ਬਲਭ ਸਿੰਘ ਕਯਾ ਮੈਂ ਕਹਾਂ। ਜਿਸ ਤੇ ਚੁਪ ਭਲੀ ਕਰ ਰਹਾਂ।
ਯਾਂ ਉਘੜ ਜਾਸੀ ਪਾਜ। ਛੁਪਿਆ ਹੋਇਆ ਸਾਰਾ ਰਾਜ।
ਕਈ ਮਹਾਂ ਮੂਰਖ ਮੈਂ ਦੇਖੇ। ਤੱਤ ਖਾਲਸਾ ਵਿਰਲੇ ਪੇਖੇ।
ਤੈਨੂੰ ਮੈਂ ਕਹਿੰਦਾ ਭੀ ਡਰਦਾ। ਦਸਾਂ ਭੇਤ ਖੋਲਕੇ ਘਰ ਦਾ।
ਅਪਣਾਂ ਪੜਦਾ ਫੋਲਾਂ ਆਪ। ਇਹ ਭੀ ਦਿਸਦਾ ਡਾਢਾ ਪਾਪ।
ਜਾ ਤਾਂ ਚੁੱਲ੍ਹੇ ਵਿਖੈ ਪਿਆ। ਇਕ ਪੀਰ ਸਿਖਾਂ ਦਾ ਨਿਆ।
ਬਣਿਆ ਜਿਸ ਦਾ ਨਾ ਖੋਜ। ਲਭੇ ਕਦੇ ਭਾਲੀਏ ਰੋਜ।
ਨਾਂ ਕਹਨ ਉਸਦਾ ਹਨ ਮੀਰਾਂ। ਮਾਰੇ ਕਰਾਮਾਤ ਦੀ ਤੀਰਾਂ।
ਇਕ ਦੱਸਾਂ ਵਡਾ ਹਨੇਰ। ਜਿਕੁਰ ਗੁੱਗੇ ਲੀਤੇ ਘੇਰ।
ਤੀਨਾਂ ਸਿੰਘਨੀਆਂ ਨੂੰ ਮੀਏਂ। ਲੀ ਆਪ ਕੜ ਕਹਨ ਕਦ ਜੀਏਂ।
ਇਸ ਦਾ ਭੀਮੈਂ ਦਸਾਂ ਹਾਲ। ਸੁਣ ਲੈ ਪ੍ਰੇਮ ਪ੍ਰੀਤ ਦੇ ਨਾਲ ॥ 6॥

**ਗਰਬਲਭ ਸਿੰਘ**

ਦੋਹਰਾ-ਇਹ ਤਾਂ ਤੁਸੀ ਅਚੰਭ ਦੀ ਆਖੀ ਗੱਲ ਬਨਾਇ।
ਹੈ ਮੀਰਾਂ ਦੀ ਆ ਪਈ ਸਿਖਾਂ ਗਲੀਂ ਬਲਾਇ॥ 7॥

**ਚੌਪਈ**

ਸਾਰਾ ਜਗਤ ਖੁਸ਼ੀ ਹੈ ਵਸਦਾ। ਅਪਣੇ ਰੰਗਾਂ ਅੰਦਰ ਰਸਦਾ।
ਪਰ ਨਾ ਕਿਸੇ ਪਕੜਦਾ ਮੀਆਂ। ਸੁਖਤੇ ਵਸਨ ਮਾਵਾਂ ਧੀਆਂ।
ਪਰ ਇਹ ਸਿੱਖ ਨਮਾਣੇ ਚਾਇ। ਤੁਰਤ ਪੀਰ ਨੇ ਪਕੜੇ ਆਇ।
ਫਿਰਨਾਂ ਮਰਦ ਪਕੜੀਆਂ ਨਾਦਾਂ। ਕਰਦਾ ਮਨ ਭਾਂਵੇਂ ਦੀ ਮਾਰਾਂ।
ਨਹੀਂ ਇਨ੍ਹਾਂ ਨੂੰ ਛੱਡੇ ਓਹ। ਦੇਵਨ ਦੁੱਧ ਮੱਝ ਦਾ ਦੋਹ।
ਪਰੰਤੂ ਦੱਸ ਬਾਤ ਇਹ ਸਾਰੀ। ਤੈਂ ਦੇਖੀ ਹੈ ਜੋ ਇਹ ਖੁਆਰੀ॥ 8॥

**ਸੈਲਾਨੀ ਸਿੰਘ**

ਦੋਹਰਾ-ਇਕ ਦਿਨ ਦੀ ਮੈਂ ਦੱਸਦਾਂ ਗੱਲ ਅਚੰਭੇਦਾਰ।
ਮੈਂ ਕਰਦਾ ਸੀ ਸੈਰ ਜਦ ਚੰਗੇ ਨਗਰ ਮਝਾਰ॥ 9॥

**ਚੌਪਈ**

ਤਦ ਇੱਕ ਸਿੱਖ ਨੱਸਿਆ ਆਵੇ। ਅਖਾਂ ਤੇ ਉਹ ਨੀਰ ਬਹਾਵੇ।
ਕਦੇ ਲੋਟ ਮੇ ਲਿਆ ਵਿਚਾਰੀ। ਵਸਦਾ ਝੱਗਾ ਅੱਜ ਉਜਾਰੀ।
ਕਹਾਂ ਕਹੋ ਹੁਣ ਕਿਆ ਮੇ ਭਾਈ। ਅੱਗੇ ਮਰਦੇ ਰਾਤ੍ ਆਈ।
ਜੋ ਹੋਗਿਆ ਕੁਝ ਹੈ ਸਾਕਾ। ਤਾਂ ਮੇਰਾ ਖੁਸ ਜਾਇ ਇਲਾਕਾ।
ਜਦ ਉਸਨੂੰ ਮੈ ਵਡਾ ਬਿਹਾਲ। ਦੇਖਿਆ ਅਪਨੀ ਅਖਾਂ ਨਾਲ।
ਤਦ ਪੁਛੀ ਸਿਖਾ ਹੈ ਸੁਖ। ਡਾਢਾ ਕਿਸਦਾ ਤੈਨੂੰ ਦੁਖ।
ਕਿਹੜੀ ਪੀੜਾ ਨੇ ਹੈ ਫੜਯਾ। ਕਯਾ ਕੋਈ ਤਾਪ ਕਹਰ ਦਾ ਚੜ੍ਹਿਆ।

ਯਾ ਲੜ ਗਿਆ ਕਿਸੇ ਦੇ ਸੱਪ। ਕੈ ਕੁੱਤਾ ਕਰ ਗਿਆ ਹੜੱਪ।
ਏਹ ਤਾਂ ਤੇਰੀ ਸੂਰਤ ਐਸੀ। ਡਾਢੇ ਦੁਖੀਏ ਦੀ ਹੋ ਜੈਸੀ।
ਜੇ ਤੂੰ ਮੈਨੂੰ ਦੁਖ ਸੁਨਾਵੇਂ। ਤਾਂ ਸ਼ਾਇਦ ਕੁਛ ਲਾਭ ਉਠਾਵੇਂ॥ 10॥
ਦੋਹਰਾ-ਸੁਖੀਏ ਨੂੰ ਜਦ ਦੁੱਖ ਵਿਚ ਮਿਲੇ ਸਹਾਰਾ ਆਇ।
ਉਸਦੇ ਭਾਣੇ ਰਾਤ ਨੂੰ ਚਾਨਨ ਹੁੰਦਾ ਚਾਇ॥ 11॥

**ਚੌਪਈ**

ਲੱਗਾ ਕਹਨ ਸਿੰਘ ਜੀ ਹਾਇ। ਕਿਆ ਮੈਂ ਆਖਾ ਦੁੱਖ ਸੁਨਾਇ।
ਮੇਰੀ ਘਰ ਵਾਲੀ ਦਾ ਅੱਜ। ਨਹੀਂ ਬਚਨ ਦਾ ਕੋਈ ਚੱਜ।
ਚੰਗੀ ਭਲੀ ਖੇਤ ਤੋਂ ਆਈ। ਬੈਠ ਗਈ ਖਾ ਰੋਟੀ ਢਾਈ।
ਦੁਧ ਵਾਧ ਜਦ ਲਿਆ ਵਧਾਇ। ਤਦ ਕੁਝ ਆਕੇ ਪਈ ਬਲਾਇ।
ਲੱਗੀ ਹਥ ਪੈਰ ਤਦ ਮਾਰਨ। ਹਾਇਮਰੀ ਹੈ ਮਰੀ ਉਚਾਰਨ।
ਸਿਰ ਨੂੰ ਪਈ ਹਲਾਵੇ ਅੰਜ। ਫਿਰੇ ਮਧਾਣੀ ਚਾਟੀ ਮੰਝ।
ਸਾਰਾ ਪਿੰਡਾ ਸਟਿਆ ਤੋੜ। ਡਾਢੇ ਖਾਂਦੀ ਪਈ ਮਰੋੜ।
ਜਦ ਮੈਂ ਉਸਦੇ ਬੈਠਾ ਪਾਸ। ਪੁਛਿਆ ਹੋਕੇ ਬਹੁਤ ਉਦਾਸ।
ਕਿਆ ਤੈਨੂੰ ਹੋ ਗਿਆ ਬਤਾਉ। ਮੇਰਾ ਝੁੱਗਾ ਨਾਹਿ ਗੁਵਾਉ।
ਤਦ ਲਗੀ ਉਚੀ ਇਹ ਆਖਨ। ਜੋਗ ਅਜੋਗ ਸ਼ਬਦ ਅਤਿ ਭਾਖਨ।
ਹੇ ਪਾਪੀ ਤੂੰ ਹੋਜਾ ਪਰੇ। ਤੇਰੇ ਤਾਂ ਮੈਂ ਰਹਿੰਦਾ ਘਰੇ।
ਪਰ ਤੈਂ ਨਾਹੀ ਮੈਨੂੰ ਮੰਨਿਆ। ਅਜ ਪਿਆਲਾ ਮੇਰਾ ਭੰਨਿਆਂ।
ਤੇਰੀ ਜੜ੍ਹਾਂ ਪੁਟ ਕੇ ਜਾਉਂ। ਇਸ ਡੋਲੀ ਨੂੰ ਪਕੜ ਮੁਕਾਉਂ।
ਜਾਹ ਲਿਆਉ ਮਰਾਸਨ ਸੱਦ। ਜਿਸਦਾ ਦੁੰਬੇ ਜੇਡਾ ਕੱਦ।
ਆਕੇ ਮੈਨੂੰ ਗੀਤ ਸੁਨਾਏ। ਜੋ ਮੰਗੇ ਸੋਈ ਵਰ ਪਾਏ।
ਮੈ ਹਾਂ ਮੀਰਾਂ ਪੀਰ ਵਡੇਰਾ। ਛਡੂੰ ਨਹੀਂ ਖੋਜ ਖੁਰ ਤੇਰਾ।
ਮੈਂ ਕਿਤਨਿਆਂ ਦੇ ਘਰ ਗਾਲੇ। ਮੈਨੂੰ ਮੰਨਨ ਰਹਿਨ ਸੁਖਾਲੇ।
ਇਹ ਸੁਣਕੇ ਮੈਂ ਨੰਗੀ ਪੈਰੀਂ। ਨਸਿਆ ਖਾਤਰ ਅਪਨੀ ਖੈਰੀਂ।
ਇਸੇ ਪੈਰ ਹੁਣ ਡੂੰਮਾਂ ਦੇ ਜਾਵਾਂ। ਨੂਰਾਂ ਸਦ ਮਰਾਸਨ ਲਯਾਵਾਂ।
ਜੋ ਆਕੇ ਉਸ ਤੁਰਤ ਖਿਡਾਊ। ਲੈ ਭੇਟਾ ਮੀਰਾਂ ਤੁਰ ਜਾਊ॥ 12॥

**ਸੈਲਾਨੀ ਸਿੰਘ**

ਦੋਹਰਾ-ਜਿਸਨੂੰ ਮੁੜਕੇ ਮੈ ਕਿਹਾ ਸੁਨ ਝੁੱਡੂ ਮਤ ਹੀਨ॥
ਨਰ ਹੋਕੇ ਤੂੰ ਹੋ ਗਿਆ ਅਪਨੀ ਨਾਰ ਅਧੀਨ॥ 13॥



ਸਤਿਨਾਮ ਕੌਰ
ਗੁਰਬਾਣੀ ਕਲਾਸ, ਮੁੰਬਈ

"ਖਾਲਸਾ ਅਕਾਲ ਪੁਰਖ ਕੀ ਫੌਜ
ਪ੍ਰਗਟਿਓ ਖਾਲਸਾ ਪ੍ਰਮਾਤਮਾ ਕੀ ਮੌਜ"
"ਜਬ ਲਗ ਖਾਲਸਾ ਰਹੇ ਨਿਆਰਾ
ਤਬ ਲਗ ਤੇਜ ਦੀਉ ਮੈ ਸਾਰਾ
ਜਬ ਇਹ ਗਹੈ ਬਿਪਰਨ ਦੀ ਰੀਤ
ਮੈ ਨ ਕਰੋਂ ਇਨਕੀ ਪ੍ਰਤੀਤ" (ਸਰਬ ਲੋਹ ਗ੍ਰੰਥ)

ਸੰਨ 1699 ਈ: ਦੀ ਵੈਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਦੀ ਸਿਰਜਨਾ ਕੀਤੀ।
ਅੱਜ ਅਸੀਂ ਇਸ ਬਾਰੇ ਵਿਚਾਰ ਕਰਨੀ ਹੈ।

**Meaning of Khalsa**

ਖਾਲਸ, ਸ਼ੁੱਧ, Pure, Independent ਜਿਸ ਵਿਚ ਮਿਲਾਵਟ ਨਾ ਹੋਵੇ।
ਪਹਿਲੂ: ਖਾਲਸੇ ਦੇ ਦੋ ਪਹਿਲੂ ਹਨ।

- ਬਾਹਰੀ ਰੂਪ ਯਾਨੇ ਕਕਾਰ ਧਾਰਨੇ। ਇਸ ਨਾਲ ਡਸਿਪਲਿਨ ਆ ਜਾਂਦਾ ਹੈ।
- ਖਾਲਸੇ ਦਾ ਮਨ-ਨਿਰਮਲ ਤੇ ਸ਼ੁਧ ਹੋਵੇ।

ਇਸ ਬਾਰੇ ਬਾਣੀ ਦੀ ਪੰਕਤੀਆਂ-
ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ *(ਸਰਬ ਲੋਹ)*
ਖਾਲਸਾ ਸੋਇ ਨਾਮ ਰਤਿ ਲਾਗੈ। *(ਭਾਈ ਨੰਦ ਲਾਲ)*
ਪੂਰਨ ਜੋਤਿ ਜਗੈ ਘਟ ਮੈ, ਤਬ ਖਾਲਸ ਤਾਹਿ ਨ ਖਾਲਸ ਜਾਨੈ। *(ਸਰਬ ਲੋਹ)*
ਸਭ ਤੋਂ ਪਹਿਲਾਂ ਇਹ ਦੇਖਣਾ ਹੈ ਕਿ ਅਸੀਂ ਆਪਣੇ ਮਨ ਨੂੰ ਖਾਲਸ ਕਿਵੇ ਬਨਾਈਏ?

ਮਨ ਦੇ ਬਾਰੇ ਥੋੜ੍ਹਾ ਸਮਝਣਾ ਜਰੂਰੀ ਹੈ?
ਮਨ ਦਾ ਕੀ ਭਾਵ ਹੈ?

1. ਮਨ ਬੜਾ ਕੀਮਤੀ ਹੈ।
2. ਮਨ ਬੜਾ ਸ਼ਕਤੀਸ਼ਾਲੀ ਹੈ।
3. ਮਨ ਬੜਾ ਸ਼ਰਾਰਤੀ ਵੀ ਹੈ।
4. ਇਸ ਦੀ ਸਪੀਡ ਬਹੁਤ ਤੇਜ਼ ਹੈ। ਇਕ ਪੂਰੇ ਦਿਨ ਵਿੱਚ 50 ਹਜ਼ਾਰ ਖਿਆਲ ਮਨ ਵਿੱਚ ਆਉਂਦੇ ਹਨ।

ਇਹ ਵਿਚਾਰ ਚੰਗੇ ਵੀ ਹੋ ਸਕਦੇ ਹਨ। ਇਹ ਵਿਚਾਰ ਬੁਰੇ ਜਾਂ ਮੈਲੇ ਵੀ ਹੋ ਸਕਦੇ ਹਨ।
ਚੰਗੇ ਵਿਚਾਰ ਸੁੱਖ ਦੇਂਦੇ ਹਨ। ਬੁਰੇ ਵਿਚਾਰ ਦੁੱਖ ਪੈਦਾ ਕਰਦੇ ਹਨ।

5. ਮਨ ਸਾਨੂੰ ਦਿਸਦਾ ਨਹੀਂ। ਇਸ ਕਰਕੇ ਅਸੀਂ ਜੋ ਮੂਹੋਂ ਬੋਲਦੇ ਹਾਂ ਉਹ ਮਨ ਵਿੱਚ ਨਹੀਂ ਹੁੰਦਾ।
6. ਮਨ ਵਿੱਚ ਕੁੱਝ ਹੋਰ ਤੇ ਮੂੰਹ ਤੋਂ ਕੁੱਝ ਹੋਰ। ਇਸ ਨਾਲ ਮਨ ਮੈਲਾ ਹੁੰਦਾ ਹੈ। ਮੈਲੇ ਮਨ ਨਾਲ ਕੀਤੇ ਸਾਰੇ ਕੰਮ (ਭਾਵੇਂ ਧਰਮ ਦੇ ਹੋਣ) ਮੈਲੇ ਹੋ ਜਾਂਦੇ ਹਨ।

ਹੁਣ ਸਾਨੂੰ ਪਤਾ ਲੱਗ ਗਿਆ ਕਿ ਮਨ ਕਿਸ ਤਰ੍ਹਾਂ ਮੈਲਾ ਹੁੰਦਾ ਹੈ।
ਫਿਰ ਕੀ ਉਪਾਅ ਕਰੀਏ ਮਨ ਨੂੰ ਸਾਫ ਕਰਨ ਵਾਸਤੇ:-
ਗੁਰਬਾਣੀ ਸਾਨੂੰ ਸਮਝਾਦੀ ਹੈ:-

ਮਨ ਧੋਵਹੁ ਸ਼ਬਦ ਲਾਗਹੁ
ਗੁਨ ਗਾਵਤ ਤੇਰੀ ਉਤਰਸ ਮੈਲ।
ਪ੍ਰਭਿ ਕੈ ਸਿਮਰਨ ਮਨ ਕੀ ਮਲ ਜਾਇ।
ਮਨ ਮੈਲੇ ਸਭ ਕਿਛ ਮੈਲਾ -
ਤਨ ਧੋਤੇ ਮਨ ਹਛਾ ਨ ਹੋਇ -
ਜੀਅਹੁ ਮੈਲੇ ਬਾਹਰਹੁ ਨਿਰਮਲ
ਦਿਲਹੁ ਮੁਹਬਤ ਜਿਨ ਸੇਈ ਸਚਿਆ!

ਸਿੱਟਾ: ਅਸੀਂ ਸਾਰੇ ਖਾਲਸ ਚੀਜਾਂ ਪਸੰਦ ਕਰਦੇ ਹਾਂ। ਜੇਕਰ ਸਾਨੂੰ ਮਿਲਾਵਟ ਪਸੰਦ ਨਹੀਂ ਤਾਂ ਸਾਡੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਸ਼ੁੱਧ ਮਨ ਵਾਲੇ ਖਾਲਸੇ ਦੀ ਲੋੜ ਹੈ।
ਅਰਦਾਸ: ਹੇ ਅੰਮ੍ਰਿਤ ਦੇ ਦਾਤੇ ਕਿਰਪਾ ਕਰੋ-ਅਸੀਂ ਸ਼ੁੱਧ ਮਨ ਵਾਲੇ ਖਾਲਸੇ ਬਣ ਸਕੀਏ।

ਫੋਨ ਨੰ: 9914600411

# ਸਿੱਖ ਧਰਮ ਵਿੱਚ ਬੀਬੀਆਂ ਦੀ ਭੂਮਿਕਾ

ਹਰਵਿੰਦਰ ਕੌਰ
ਐਮ.ਏ., ਬੀ.ਐਡ.

ਸਿੱਖ ਧਰਮ ਦੇ ਨਿਰਮਾਣ ਵਿੱਚ ਜਿੱਥੇ ਗੁਰੂ ਸਹਿਬਾਨ ਨੇ ਪ੍ਰਮੁੱਖ ਰੋਲ ਅਦਾ ਕੀਤਾ ਹੈ, ਉੱਥੇ ਗੁਰੂ ਘਰ ਦੀਆਂ ਬੀਬੀਆਂ ਨੇ ਵੀ ਸਿੱਖ ਧਰਮ ਨੂੰ ਪ੍ਰਚਾਰਨ, ਵਿਸਥਾਰਨ ਤੇ ਅਮਲੀ ਜਾਮਾ ਪਹਿਨਾਉਣ ਲਈ ਅਦੁੱਤੀ ਯੋਗਦਾਨ ਪਾਇਆ ਹੈ। ਗੁਰੂ ਵਰੋਸਾਈਆਂ ਬੀਬੀਆਂ ਨੇ ਗੁਰੂ ਮਿਸ਼ਨ ਨੂੰ ਆਦਰਸ਼ ਬਣਾਕੇ ਆਪਣੇ ਹੱਡੀਂ ਜੀਵਿਆ, ਪਰਚਾਰਿਆ ਅਤੇ ਆਉਣ ਵਾਲੀ ਪੀੜ੍ਹੀ ਲਈ ਇੱਕ ਪਰੰਪਰਾ ਕਾਇਮ ਕਰ ਦਿੱਤੀ।

ਗੁਰੂ ਘਰ ਦੀ ਨਵੇਕਲੀ ਪਹਿਚਾਣ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਥਾਪਿਤ ਹੋ ਗਈ ਸੀ। ਜਦੋਂ ਬੇਬੇ ਨਾਨਕੀ ਜੀ ਨੇ ਆਪਣੇ ਵੀਰ ਦਾ ਸਾਥ ਦਿੱਤਾ। ਬੇਬੇ ਨਾਨਕੀ ਦੀ ਪਹਿਲੀ ਦੇਣ ਉਨ੍ਹਾਂ ਨੇ ਗੁਰੂ ਜੀ ਦਾ ਕੀਰਤਨ ਪ੍ਰਚਾਰ ਵਿੱਚ ਸਾਥ ਦਿੱਤਾ। ਕੀਰਤਨ ਦੇ ਸਾਧਨ ਮੁਹੱਈਆ ਕਰਵਾਏ। ਗੁਰੂ ਜੀ ਨੂੰ ਸੁੰਦਰ ਰਬਾਬ ਭੇਂਟ ਕੀਤੀ। ਗੁਰੂ ਘਰ ਵਿੱਚ ਕੀਰਤਨ ਨੂੰ ਸਰਬੋਤਮ ਸਥਾਨ ਪ੍ਰਾਪਤ ਹੈ। ਜਿਸ ਦੇ ਪ੍ਰਚਾਰ ਕਾਰਜਾਂ ਵਿੱਚ ਬੇਬੇ ਜੀ ਦਾ ਸਰਬ ਪ੍ਰਥਮ ਸਹਿਯੋਗ ਹੈ।

ਮਾਤਾ ਖੀਵੀ ਜੀ ਗੁਰੂ ਅੰਗਦ ਦੇਵ ਜੀ ਦੇ ਧਰਮ ਪਤਨੀ ਸਨ। ਲੰਗਰ ਗੁਰੂ ਘਰ ਦੀ ਨਵੇਕਲੀ ਰਸਮ ਹੈ। ਲੰਗਰ ਸਭ ਦੇ ਲਈ ਖੁੱਲ੍ਹਾ ਰਹਿੰਦਾ ਹੈ। ਜਿਥੇ ਸਭ ਸਾਂਝੀਵਾਲਤਾ, ਭਾਈਚਾਰੇ ਨਾਲ ਲੰਗਰ ਛੱਕਦੇ ਹਨ। ਮਹਿਮਾਨ ਨਿਵਾਜੀ ਦੀ ਇਸ ਕਦਰ ਕੀਮਤ ਨੂੰ ਦ੍ਰਿੜਤਾ ਪੂਰਵਕ ਗ੍ਰਹਿਣ ਕਰਨ ਲਈ ਮਾਤਾ ਖੀਵੀ ਜੀ ਦਾ ਵਿਸ਼ੇਸ਼ ਯੋਗਦਾਨ ਹੈ।

*'ਬਲਵੰਡ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ॥*

ਬੀਬੀ ਭਾਨੀ ਜੀ ਸਪੁੱਤਰੀ ਸ੍ਰੀ ਗੁਰੂ ਅਮਰ ਦਾਸ ਜੀ ਦਾ ਸਿੱਖ ਇਤਿਹਾਸ ਵਿੱਚ ਮਹੱਤਵਪੂਰਨ ਅਸਥਾਨ ਹੈ। ਇਤਿਹਾਸ ਗਵਾਹ ਹੈ ਕਿ ਉਨ੍ਹਾਂ ਨੇ ਆਪਣੇ ਵਿਆਹ ਤੋਂ ਬਾਅਦ ਵੀ ਆਪਣੇ ਗੁਰੂ ਪਿਤਾ ਦੀ ਸੇਵਾ ਦਾ ਨਿਤਨੇਮ ਸੰਭਾਲਿਆ। ਮਾਤਾ ਜੀ ਸੇਵਾ, ਸਚਾਈ ਅਤੇ ਦ੍ਰਿੜ੍ਹਤਾ ਦੀ ਮੂਰਤ ਸਨ। ਟੁੱਟੀ ਚੌਕੀ ਦੇ ਪਾਵੇ ਥੱਲੇ ਬਾਂਹ ਦੇ ਕੇ ਪਿਤਾ ਦੀ ਸਮਾਧੀ ਨੂੰ ਨਿਰਵਿਘਨ ਬਣਾਈ ਰੱਖਣਾ ਕੇਵਲ ਬੀਬੀ ਭਾਨੀ ਦੇ ਹਿੱਸੇ ਹੀ ਆਇਆ ਹੈ। ਜਦੋਂ ਕਹਿਰ ਭਰਿਆ ਸਮਾਂ ਆਇਆ, ਹਕੂਮਤ ਦੇ ਬੰਦੇ ਉਨ੍ਹਾਂ ਦੇ ਸਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਫੜ ਕੇ ਲੈ ਗਏ ਤਾਂ ਗਹਿਰ ਗੰਭੀਰ ਮਾਤਾ ਜੀ ਨੇ ਆਪਣੀ ਨੂੰਹ ਮਾਤਾ ਗੰਗਾ ਜੀ ਨੂੰ ਡੋਲਣ ਨਹੀਂ ਦਿੱਤਾ, ਸਗੋਂ ਆਪਣੇ ਪੋਤਰੇ ਗੁਰੂ ਹਰਗੋਬਿੰਦ ਨੂੰ ਚੜ੍ਹਦੀ ਕਲਾ ਵਿੱਚ ਰਹਿਣ ਦੀ ਸਿਖਿਆ ਦਿੱਤੀ। ਸੇਵਾ, ਨਿਮਰਤਾ ਅਤੇ ਦ੍ਰਿੜ੍ਹਤਾ ਦੇ ਇਨ੍ਹਾਂ ਗੁਣਾਂ ਨੇ ਹੀ ਉਨ੍ਹਾਂ ਨੂੰ ਪੂਜਣ ਯੋਗ ਬਣਾ ਦਿੱਤਾ।

ਮਾਤਾ ਗੰਗਾ ਜੀ ਨੇ ਸਿੱਖੀ ਆਦਰਸ਼ ਨੂੰ ਪੂਰਾ ਕਰਨ ਲਈ ਆਪਣੇ ਪਤੀ ਗੁਰੂ ਅਰਜਨ ਦੇਵ ਜੀ ਨੂੰ ਖਿੜੇ ਮੱਥੇ ਲਾਹੌਰ ਭੇਜਿਆ ਅਤੇ ਆਪ ਬਾਲ ਪੁੱਤਰ ਨੂੰ ਗੁਰੂ ਗੱਦੀ ਤਿਲਕ ਲਵਾਕੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪੁਵਾ ਕੇ ਵਰਤਣ ਵਾਲੇ ਭਾਣੇ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ। 'ਸੰਕਟ ਸਮੇਂ ਨਾ ਡੋਲਣਾ' ਇਸ ਆਦਰਸ਼ ਨੂੰ ਆਉਣ ਵਾਲੀਆਂ ਪੀੜ੍ਹੀਆਂ ਨੂੰ ਦ੍ਰਿੜ ਕਰਵਾਇਆ।

ਮਾਤਾ ਨਾਨਕੀ ਜੀ ਗੁਰੂ ਤੇਗ ਬਹਾਦਰ ਜੀ ਦੇ ਪੂਜਨੀਕ ਮਾਤਾ ਜੀ ਸਨ। ਉਹ ਸੰਤ ਸੁਭਾ ਤੇ ਬੜੇ ਧੀਰਜ ਵਾਲੇ ਸਨ। ਗੁਰੂ ਹਰਗੋਬਿੰਦ ਸਾਹਿਬ ਦੇ ਪ੍ਰਲੋਕ ਗਮਨ ਤੋਂ ਬਾਅਦ ਧੀਰ ਮਲੀਏ ਗੁਰੂ ਤੇਗ ਬਹਾਦਰ ਜੀ ਦੇ ਜਾਨੀ ਦੁਸ਼ਮਣ ਬਣ ਗਏ। ਮਾਤਾ ਜੀ ਆਪਣੇ ਪੁੱਤਰ ਨੂੰ ਲੈ ਕੇ ਉਹ ਆਪਣੇ ਪੇਕੇ ਘਰ ਆ ਗਏ। ਜਦੋਂ ਗੁਰੂ ਸਾਹਿਬ ਬੰਦਗੀ ਵਿੱਚ ਲੀਨ ਹੋਏ ਤਾਂ ਆਪ ਭੋਰੇ ਦੇ ਬਾਹਰ ਬੈਠ ਕੇ ਪਹਿਰਾ ਦੇਂਦੇ। ਮਾਤਾ ਜੀ ਨੇ ਗੁਰੂ ਹਰਗੋਬਿੰਦ ਜੀ ਦੇ ਮਹਿਲਾਂ ਦਾ ਰਾਜ ਭਾਗ ਮਾਣਿਆਂ ਹੋਇਆ ਸੀ ਪਰ ਉਹ ਵਕਤ ਪੈਣ 'ਤੇ ਡੋਲੇ ਨਹੀਂ ਉਨ੍ਹਾਂ ਨੇ ਬੜੀ ਸਾਦਗੀ ਦੇ ਨਾਲ ਜਿੰਦਗੀ ਬਤੀਤ ਕੀਤੀ। ਜਦੋਂ ਮੱਖਣ ਸ਼ਾਹ ਲੁਬਾਣੇ ਨੇ 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ' ਦੀ ਗੂੰਜ ਪਾਈ ਤਾਂ ਮਾਤਾ ਨਾਨਕੀ ਜੀ ਸ਼ੁਕਰ-ਸ਼ੁਕਰ ਕਰਨ ਲੱਗ ਪਏ। ਸੰਕਟ ਵਿੱਚ ਸ਼ੁਕਰ ਮਨਾਉਣ ਦਾ ਆਦਰਸ਼ ਉਨ੍ਹਾਂ ਨੇ ਪੇਸ਼ ਕੀਤਾ।

'ਦੁੱਖ ਵਿੱਚ ਨਾਮ ਬਾਣੀ ਦਾ ਆਸਰਾ ਲੈਣਾ', ਆਪਣੇ ਆਦਰਸ਼ ਲਈ ਜਾਨ ਕੁਰਬਾਨ ਕਰ ਦੇਣਾ, ਜ਼ੁਲਮ ਦਾ ਟਾਕਰਾ ਅਣਖ ਨਾਲ ਕਰਨਾ, ਇਨ੍ਹਾਂ ਸ਼ਬਦਾਂ ਨਾਲ ਮਾਤਾ ਗੁਜਰੀ ਜੀ ਦੀ ਯਾਦ ਆਉਂਦੀ ਹੈ, ਜਿਨ੍ਹਾਂ ਨੇ ਸ਼ਹੀਦ ਪਤੀ ਦਾ ਸੀਸ ਦੇਖਿਆ, ਪੋਤਿਆਂ ਦੀ ਸ਼ਹੀਦੀ ਦੇਖੀ, ਪਰਿਵਾਰ ਨੂੰ ਵਿਛੜਦੇ ਦੇਖਿਆ, ਸਪੁੱਤਰ ਗੁਰੂ ਨੂੰ ਸਿਪਾਹੀ ਬਣਦੇ ਦੇਖਿਆ, ਫਿਰ ਵੀ ਡੋਲੇ ਨਹੀਂ। ਇਤਿਹਾਸ ਵਿੱਚ ਇੱਕ ਲਾਸਾਨੀ ਮਿਸਾਲ ਕਾਇਮ ਕਰ ਦਿੱਤੀ।

ਮਾਤਾ ਸਾਹਿਬ ਦੇਵਾਂ ਵਿੱਚ ਨਿਮਰਤਾ ਅਤੇ ਪ੍ਰੇਮ ਦੇ ਅਜੇਹੇ ਲਾਸਾਨੀ ਗੁਣ ਸਨ ਜਿਸ ਕਰਕੇ ਉਹ ਬਿਖੜੇ ਸਮੇਂ ਵਿੱਚ ਵੀ ਖਾਲਸੇ ਦੀ ਅਗਵਾਈ ਕਰਦੇ ਰਹੇ। ਉਨ੍ਹਾਂ ਨੇ ਆਪਣੇ ਹੁਕਮਨਾਮਿਆਂ ਰਾਹੀਂ ਖਾਲਸਾ ਪੰਥ ਦੀ ਸੇਵਾ ਕਰਨ, ਲੰਗਰ ਇਤਿਆਦਿ ਲਈ ਮਾਇਆ ਭੇਜਣ ਲਈ ਸੰਗਤਾਂ ਨੂੰ ਪ੍ਰੇਰਣਾ ਦਿੱਤੀ। ਸਿੱਖੀ ਜੀਵਨ ਜਾਂਚ ਦਾ ਉੱਚ ਆਦਰਸ਼ ਮਾਤਾ ਸਾਹਿਬ ਦੇਵਾਂ ਦੀ ਜਿੰਦ-ਜਾਨ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਵੀ ਉਨ੍ਹਾਂ ਦੇ ਮਨੋਬਲ ਵਿੱਚ ਗਿਰਾਵਟ ਨਹੀਂ ਆਈ। ਗੁਰੂ ਹੁਕਮ ਨੂੰ ਗੁਰੂ-ਰੂਪ-ਖਾਲਸਾ ਨੇ ਆਪਣੀ ਤਨਦੇਹੀ ਨਾਲ ਨਿਭਾਇਆ ਅਤੇ ਉੱਚੀਆਂ ਕਦਰਾਂ ਕੀਮਤਾਂ ਸਥਾਪਿਤ ਕੀਤੀਆਂ।

ਮਾਤਾ ਸੁੰਦਰੀ ਜੀ ਨੂੰ ਸਿੱਖ ਇਤਿਹਾਸ ਵਿੱਚ ਖਾਸੀ ਪ੍ਰਸਿੱਧਤਾ

ਹਾਸਿਲ ਹੋਈ। ਮਾਤਾ ਸੁੰਦਰੀ ਜੀ ਅਜੇਹੀ ਹਸਤੀ ਸਨ, ਜਿਨ੍ਹਾਂ ਨੇ ਸਭ ਤੋਂ ਲੰਬੇ ਸਮੇਂ ਤੱਕ ਸਿੱਖ ਕੌਮ ਦੀ ਅਗਵਾਈ ਕੀਤੀ। ਸਿੱਖੀ ਆਦਰਸ਼ਾਂ ਦੀ ਰੱਖਿਆ ਕਰਨੀ, ਉਨ੍ਹਾਂ ਦੀ ਜ਼ਿੰਦਗੀ ਸੀ। ਨਾਮ, ਸਿਮਰਨ ਦੋਹਾਂ ਵੇਲਿਆਂ ਦਾ ਸਤਿਸੰਗ ਤੇ ਕੀਰਤਨ ਗੁਰੂ ਘਰ ਦੀ ਪ੍ਰੰਪਰਾ ਸੀ। ਜਿਸ ਨੂੰ ਉਨ੍ਹਾਂ ਨੇ ਨਿਭਾਹਿਆ। ਲੰਗਰ ਦੀ ਪ੍ਰੰਪਰਾ ਨੂੰ ਕਾਇਮ ਰੱਖਿਆ। ਪਤੀ ਦੇ ਪ੍ਰਲੋਕ ਗਮਨ ਤੋਂ ਬਾਅਦ ਵੀ ਬਾਣੀ ਨੂੰ ਇਕੱਤਰ ਕੀਤਾ ਅਤੇ ਬਾਣੀ ਦੀ ਸੰਪਾਦਨਾ ਦਾ ਉਦਮ ਕੀਤਾ।

ਦਲੇਰੀ ਅਤੇ ਬਹਾਦਰੀ ਦੀ ਮਿਸਾਲ-ਮਾਈ ਭਾਗੋ ਦਾ ਸਿੱਖੀ ਇਤਿਹਾਸ ਵਿੱਚ ਵਿਸ਼ੇਸ਼ ਸਥਾਨ ਹੈ। ਜਿਨ੍ਹਾਂ ਨੇ ਧਰਮ ਅਤੇ ਕੌਮ ਦੀ ਖਾਤਿਰ ਆਪਣਾ ਆਪਾ ਵਾਰ ਦਿੱਤਾ। ਜਦੋਂ ਮਾਝੇ ਦੇ ਸਿੱਖ ਗੁਰੂ ਗੋਬਿੰਦ ਸਿੰਘ ਜੀ ਤੋਂ ਬੇਮੁੱਖ ਹੋ ਕੇ ਚਲੇ ਗਏ ਸਨ, ਉਨ੍ਹਾਂ ਨੂੰ ਪ੍ਰੇਰਣਾ ਦੇ ਕੇ ਮਾਈ ਭਾਗੋ ਨੇ ਗੁਰੂ ਜੀ ਦੇ ਲੜ ਲਾਇਆ। ਉਨ੍ਹਾਂ ਸਿੱਖਾਂ ਨੇ ਖਿਦਰਾਣੇ ਦੀ ਢਾਬ 'ਤੇ ਪਹੁੰਚ ਕੇ ਭਾਰੀ ਜੰਗ ਕੀਤੀ ਅਤੇ ਗੁਰੂ ਜੀ ਨੇ ਟੁੱਟੀ ਗੰਢੀ ਸੀ। ਮਾਈ ਭਾਗੋ ਵੀ ਇਸ ਜੰਗ ਵਿੱਚ ਜ਼ਖਮੀ ਹੋ ਗਏ ਸਨ। ਮਾਈ ਭਾਗੋ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ, ਹਜ਼ੂਰ ਸਾਹਿਬ ਗਏ ਜਿਥੇ ਉਹ ਸਿੱਖੀ ਦਾ ਪ੍ਰਚਾਰ ਕਰਦੇ ਰਹੇ।

ਸਿੱਖ ਧਰਮ ਦੀਆਂ ਬੀਬੀਆਂ ਨੇ ਸਿੱਖ ਧਰਮ ਦੀ ਚੜ੍ਹਦੀ ਕਲਾ ਵਿੱਚ ਵਿਸ਼ੇਸ਼ ਯੋਗਦਾਨ ਪਾਇਆ। ਉਥੇ ਅਜੋਕੇ ਸਮੇਂ ਵਿੱਚ ਵੀ ਔਰਤਾਂ ਵੱਧ ਚੜ੍ਹ ਕੇ ਸਿੱਖੀ ਦਾ ਪ੍ਰਚਾਰ ਕਰ ਰਹੀਆਂ ਹਨ ਜਿਨ੍ਹਾਂ ਵਿੱਚੋਂ ਡਾਕਟਰ ਇੰਦਰਜੀਤ ਕੌਰ ਦਾ ਨਾਮ ਵਿਸ਼ੇਸ਼ ਤੌਰ 'ਤੇ ਲਿਆ ਜਾ ਸਕਦਾ ਹੈ ਜੋ ਕਿ 'ਪਿੰਗਲਵਾੜੇ' ਦੇ ਪ੍ਰਧਾਨ ਹਨ ਉਨ੍ਹਾਂ ਨੇ ਆਪਣਾ ਸਾਰਾ ਜੀਵਨ ਅੰਗਹੀਣ ਮੰਦ-ਬੁੱਧੀ ਬੱਚਿਆਂ ਦੀ ਸੇਵਾ ਸੰਭਾਲ ਵਿੱਚ ਲਗਾ ਦਿੱਤਾ ਹੈ। ਉਨ੍ਹਾਂ ਨੇ ਉਨ੍ਹਾਂ ਮਾਸੂਮ, ਮਜ਼ਬੂਰ, ਬੱਚਿਆਂ ਦੇ ਹੰਝੂ ਪੂੰਜੇ ਜਿਨ੍ਹਾਂ ਦਾ ਸਾਥ ਉਨ੍ਹਾਂ ਦੇ ਆਪਣਿਆਂ ਨੇ ਵੀ ਛੱਡ ਦਿੱਤਾ ਪਰ ਉਹ ਉਨ੍ਹਾਂ ਬੱਚਿਆਂ ਦੀ ਮਾਂ ਬਣ ਕੇ ਸਾਹਮਣੇ ਆਈ। ਗਰੀਬ ਬੱਚਿਆਂ ਦੀ ਪੜ੍ਹਾਈ, ਮੁਫ਼ਤ ਕਿਤਾਬਾਂ ਦੇਣੀਆਂ, ਝੁੱਗੀ-ਝੌਂਪੜੀ ਵਿੱਚ ਰਹਿੰਦੇ ਬੱਚਿਆਂ ਦੀ ਸਹਾਇਤਾ ਕਰਨਾ ਉਨ੍ਹਾਂ ਦੇ ਜੀਵਨ ਦਾ ਮਨੋਰਥ ਬਣ ਗਿਆ। ਉਨ੍ਹਾਂ ਦੀਆਂ ਕਾਰਗੁਜਾਰੀਆਂ ਨੂੰ ਦੇਖਦੇ ਹੋਏ ਉਨ੍ਹਾਂ ਨੂੰ ਭਾਰਤ ਸਰਕਾਰ ਵੱਲੋਂ ਪਦਮ ਭੂਸ਼ਣ ਦੇ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ ਅਤੇ ਹੋਰ ਬਹੁਤ ਸਾਰੀਆਂ ਸਰਕਾਰੀ ਅਤੇ ਗੈਰ ਸਰਕਾਰੀ ਸੰਸਥਾਵਾਂ ਨੇ ਉਨ੍ਹਾਂ ਨੂੰ ਸਨਮਾਨਿਤ ਕੀਤਾ।

ਅੱਜ ਸਮੇਂ ਦੀ ਜ਼ਰੂਰਤ ਹੈ ਕਿ ਅਸੀਂ ਆਪਣੀ ਗੌਰਵ ਮਈ ਵਿਰਾਸਤ ਤੋਂ ਸਿੱਖਿਆ ਲਈਏ। ਉਨ੍ਹਾਂ ਬੀਬੀਆਂ ਦੇ ਪਾਏ ਹੋਏ ਪੂਰਨਿਆਂ 'ਤੇ ਚਲੀਏ। ਅਸੀਂ ਆਪਣੀ ਪਹਿਚਾਣ ਆਪ ਬਣਾਈਏ। ਆਪਣੇ ਬੱਚਿਆਂ ਨੂੰ ਸਿੱਖੀ ਸੰਸਕਾਰਾਂ ਦੀ ਗੁੜ੍ਹਤੀ ਦੇਈਏ। ਸਿੱਖੀ ਰਹਿਤ ਮਰਿਆਦਾ, ਨਿਤਨੇਮ ਦੀ ਜਾਂਚ ਸਿਖਾਈਏ। ਸਿੱਖ ਧਰਮ ਨਾਲ ਜੋੜੀਏ। ਸੰਪੂਰਨ ਸਿੱਖ ਬਣਾਈਏ। ਜਿੱਥੇ ਵੀ ਉਹ ਖੜ੍ਹੇ ਹੋਣ ਉਨ੍ਹਾਂ ਨੂੰ ਆਪਣੀ ਪੱਗੜੀ, ਆਪਣੇ ਕੇਸਾਂ ਉੱਤੇ ਮਾਣ ਹੋਵੇ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਇਸ ਉੱਤੇ ਮਾਣ ਕਰਨ ਦਾ ਹੱਕ ਹਾਸਿਲ ਹੋ ਸਕੇ।

ਫੋਨ ਨੰ: 8146415396

## ਵਿਸਾਖੀ ਆ ਗਈ

ਖੇਤਾਂ 'ਚ ਸੁਨਹਿਰੀ ਦੇਖੋ ਪਈ ਭਾਅ ਮਾਰਦੀ।
ਕਿਸਾਨ ਦੀਆਂ ਰੀਝਾਂ ਤੇ ਖੁਸ਼ੀ ਹੈ ਪਿਆਰ ਦੀ।
ਕਿਰਸਾਨ ਦੀ ਕਿਰਤ ਦਾ ਮੁੱਲ ਪਾ ਗਈ।
ਖੁਸ਼ੀ ਦੀ ਸ਼ੌਗਾਤ ਲੈ ਵਿਸਾਖੀ ਆ ਗਈ .......।
ਜੋਬਨ ਤੇ ਕਣਕਾਂ ਦਾ ਰੰਗ ਵੇਖ ਲੈ।
ਸੱਜਣਾ ਤੇ ਬੇਲੀਆ ਦਾ ਸੰਗ ਵੇਖ ਲੈ।
ਚਾਰੇ ਪਾਸੇ ਪ੍ਰੀਤ ਦੀ ਹੈ ਛੱਲ ਆ ਗਈ .......।
ਹੋ ਕੇ ਤਿਆਰ ਮੇਲੇ ਜਾਣ ਗੱਭਰੂ।
ਚਿਰਾਂ ਤੋਂ ਵਿਛੁੰਨਾ ਕੋਈ ਯਾਰ ਟੱਕਰੂ।
ਰੁਸਿਆਂ ਭਰਾਵਾਂ 'ਚ ਹੈ ਸਾਂਝ ਪਾ ਗਈ .......।
ਮੁੱਖ ਉੱਤੇ ਸੋਹਣੀ ਦਾ ਜਲੌਅ ਵੇਖਕੇ।
ਨੈਣ ਗਏ ਚੁੰਧਿਆ ਨੂਰੀ ਮੁੱਖ ਵੇਖਕੇ।
ਚੋਬਰਾਂ ਦੇ ਮਨਾਂ 'ਚ ਹੈ ਮਸਤੀ ਛਾ ਗਈ .......।
ਰਾਗੀ, ਢਾਡੀ ਤੇ ਕਵੀਸ਼ਰ ਪ੍ਰਚਾਰ ਕਰਦੇ।
ਪੰਥ ਸਾਜ ਕੇ ਨਿਆਰਾ ਸੁੱਚੀ ਕਾਰ ਕਰਦੇ।
ਦੱਬੇ ਲੋਕਾਂ 'ਚ ਚੇਤਨਾ ਦੀ ਲਾਲੀ ਆ ਗਈ .......।
ਲੱਗੀਆਂ ਨੇ ਸ਼ਰਤਾਂ ਖਾੜੇ 'ਚ ਆ ਗਏ।
ਯੋਧੇ ਬੂਰੀਆਂ ਦੇ ਚੁੰਘੇ ਦੁੱਧ ਅਜ਼ਮਾ ਗਏ।
ਸੁੱਚੀ ਕਿਰਤ ਵਿਹਲੜਾਂ 'ਤੇ ਫਤਹਿ ਪਾ ਗਈ .......।
ਮਿੱਤਰਾ 'ਆਜ਼ਾਦ' ਵੀ ਵਿਸਾਖੀ ਚੱਲਿਆ।
ਮੇਲੇ ਵਿੱਚ ਯਾਰਾਂ ਵਾਲਾ ਫੁੱਲ ਖਿਲਿਆ।
ਜੋਸ਼ ਵਿੱਚ ਰਾਂਝੇ ਵਾਲੀ ਸੈਦ ਲਾ ਲਈ।
ਖੁਸ਼ੀ ਦੀ ਸੌਗਾਤ ਲੈ ਵਿਸਾਖੀ ਆ ਗਈ।

## ਗਜ਼ਲ

ਜਾਂਦਾ ਜਾਂਦਾ ਉਹ ਵੀ ਚੋਭਾ ਮਾਰ ਗਿਆ,
ਰਹਿੰਦਾ ਖੂੰਹਾ ਉਹਦਾ ਦਿਲੋਂ ਪਿਆਰ ਗਿਆ।
ਬਿਨ ਮਤਲਬ ਤੋਂ ਜਿਹੜਾ ਬੋਲੀ ਜਾਂਦਾ ਸੀ,
ਉਹ ਵੀ ਅੱਜ ਤਾਂ ਦੇਖੋ ਚੁਪ ਹੀ ਧਾਰ ਗਿਆ।
ਘਾਤਾਂ ਲਾ ਤਾਂ ਬੜੇ ਸ਼ਿਕਾਰੀ ਬੈਠੇ ਸੀ,
ਅੰਤ ਵੇਲੇ ਹੱਥੋਂ ਨਿਕਲ ਸ਼ਿਕਾਰ ਗਿਆ।
ਨਾਲ ਗੱਦਾਰਾਂ ਯਾਰੀ ਬਹੁਤੀ ਪੁੱਗਦੀ ਨਾ,
ਲੋੜ ਪੈਣ 'ਤੇ ਉਹ ਵੀ ਮੇਥੀ ਮਾਰ ਗਿਆ।
ਮਾਪੇ-ਮਿੱਤਰ, ਦੋਸਤ ਚੱਲਦੀ ਗੱਡੀ ਦੇ,
ਕੰਮ ਸਮੇਂ ਹੀ ਮਿੱਤਰ ਅਗਲੇ ਪਾਰ ਗਿਆ।
ਹੈ ਲਫਾਫਾ ਦੁਨੀਆ ਫੋਕੇ ਯਾਰਾਂ ਦੀ,
ਯਾਰ ਯਾਰ ਨੂੰ ਦੇਖੋ ਜਾਨੋਂ ਮਾਰ ਗਿਆ।
ਖਾਂਦੇ-ਪੀਂਦੇ ਜਿਹੜਾ ਬੰਦਾ ਰੱਜਿਆ ਨਾ,
ਬੇ-ਸੱਬਰੀ ਦੇ ਕਾਰਨ ਬਾਜ਼ੀ ਹਾਰ ਗਿਆ।
ਸੋਹਣੀ ਸੂਰਤ ਮੈਨੂੰ ਤੂੰ 'ਆਜ਼ਾਦ' ਵਿਖਾ,
ਪਿਆਰ-ਤਰੰਨਾ ਕਾਹਤੋਂ ਫੋਕਾ ਵਾਰ ਗਿਆ।

ਰਣਜੀਤ ਸਿੰਘ 'ਆਜ਼ਾਦ' ਕਾਂਝਲਾ
ਮੋਬਾ: 09464697781

# ਸਬਰ ਅਤੇ ਸੰਜਮ ਦੀ ਮੂਰਤ
# (ਮਾਤਾ ਸਾਹਿਬ ਦੇਵਾਂ ਜੀ) ਤਥਾ (ਮਾਤਾ ਸਾਹਿਬ ਕੌਰ ਜੀ)

ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸਾਬਕਾ ਪ੍ਰਧਾਨ ਸ੍ਰੋ.ਗੁ.ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ,

ਪਿਛਲਾ ਬਾਕੀ

ਗੁਰਬਾਣੀ ਅਜਿਹੀ ਅਵਸੱਥਾ ਬਾਰੇ ਇਉਂ ਸਪੱਸਟ ਕਰਦੀ ਹੈ, " ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥" (689) ਤਥਾ "ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥" (737) ਸਤਿਗੁਰਾਂ ਦੇ ਆਦੇਸ਼ ਅਨੁਸਾਰ ਅਨੰਦ ਕਾਰਜ ਉਪਰੰਤ ਮਾਤਾ ਸਾਹਿਬ ਕੌਰ ਨੂੰ ਮਾਤਾ ਗੁਜਰੀ ਜੀ ਪਾਸ ਭੇਜ ਦਿਤਾ ਗਿਆ ਜਿਥੇ ਉਹਨਾਂ ਆਪਣੀ ਸੱਸ ਮਾਤਾ ਗੁਜਰੀ ਜੀ ਦੀ ਦਿਲ ਲਾਕੇ ਸੇਵਾ ਕੀਤੀ। ਸੱਸ ਮਾਤਾ ਗੁਜਰੀ ਜੀ ਨੇ ਵੀ ਸਾਹਿਬ ਕੌਰ ਨੂੰ ਆਪਣੀ ਜਨਮ-ਦਾਤੀ ਮਾਤਾ ਜਸਦੇਈ ਨਾਲੋਂ ਵੀ ਵੱਧ ਪਿਆਰ ਅਤੇ ਸਨੇਹ ਦਿਤਾ। ਮਾਤਾ ਜੀਤੋ ਜੀ ਦੇ ਅਕਾਲ ਚਲਾਣਾ ਕਰ ਜਾਣ ਕਾਰਨ ਉਹਨਾਂ ਦੇ ਨਿੱਕੇ ਬਾਲਾਂ ਗੁਰੂ ਪਤੀ ਦੇ ਲਾਲਾਂ ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਨੂੰ ਵੀ ਮਾਂ-ਪਿਆਰ ਨਾਲ ਸਰਸ਼ਾਰ ਕਰੀ ਰੱਖਿਆ। ਸ਼ਾਇਦ ਹੀ ਸੰਸਾਰ ਅੰਦਰ ਕਿਸੇ ਮਤਰੇਈ ਮਾਂ ਵਲੋਂ ਇਸ ਤਰ੍ਹਾਂ ਦਾ ਅਨੋਖਾ ਨਿਆਰਾ ਤੇ ਨਿਵੇਕਲਾ ਵਿਹਾਰ ਕੀਤਾ ਗਿਆ ਹੋਵੇ। ਵੱਖ-ਵੱਖ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਰ ਰੋਜ਼ ਗੁਰੂ ਦਰਬਾਰ ਦੇ ਨਿਤ ਕਰਮ ਤੋਂ ਵਿਹਲੇ ਹੋਕੇ ਮਾਤਾ ਸਾਹਿਬ ਕੌਰ ਦੀ ਰਿਹਾਇਸ਼ ਉਤੇ ਜਾਂਦੇ ਜਿਥੇ ਮਾਤਾ ਜੀ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਗੁਰੂ ਪਤੀ ਦੀ ਸੇਵਾ ਕਰਦੇ ਅਤੇ ਧੰਨ ਹੋ ਜਾਂਦੇ। ਮਾਤਾ ਸਾਹਿਬ ਕੌਰ ਜੀ ਲਈ ਤਾਂ ਗੁਰੂ ਪਤੀ ਦੇ ਦਰਸ਼ਨ ਹੀ ਪ੍ਰਭੂ-ਪਰਮਾਤਮਾ ਦੇ ਦਰਸ਼ਨ ਹੀ ਸਨ। ਗੁਰਵਾਕ ਹੈ, " ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥ ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥" (1100) ਤਥਾ "ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥ ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥" (758)

ਸਮੁੱਚਾ ਗੁਰੂ ਇਤਿਹਾਸ ਗਵਾਹ ਹੈ ਕਿ ਸਾਰੇ ਹੀ ਗੁਰੂ ਸਾਹਿਬਾਨ ਅਤੇ ਉਹਨਾਂ ਦੇ ਪਰਿਵਾਰਾਂ ਨੇ ਸੰਸਾਰ ਅੱਗੇ ਕਿਰਤ, ਗ੍ਰਹਿਸਥ, ਭਗਤੀ, ਸ਼ਕਤੀ, ਤਿਆਗ, ਕੁਰਬਾਨੀ, ਨੇਕੀ, ਪਰਉਪਕਾਰ ਆਦਿ ਸਦਗੁਣਾਂ ਵਾਲਾ ਇਕ "ਅਮਲੀ ਮਾਨਵ" ਜੀਵਨ ਵਾਂਗ ਜੀਵਿਆ ਕੋਈ ਕੌਤਕ, ਨਾਟਕ, ਚੇਟਕ ਨਹੀਂ ਰਚਿਆ, ਸੰਸਾਰਕ ਜੀਵਨ ਵਿਚ "ਜੈਸੇ ਜਲ ਮਹਿ ਕਮਲ ਨਿਰਾਲਮ" ਵਾਂਗ ਹੀ ਵਿਚਰੇ ਤਾਂ ਜੋ ਸਾਰੇ ਸੰਸਾਰ ਨੂੰ ਇਕ ਅਧਿਆਤਮਕ ਅਤੇ ਸੰਸਾਰਕ (ਸੰਪੂਰਨ) ਜੀਵਨ ਜਿਉਣ ਲਈ "ਉਚਤਮ ਜੀਵਨ ਜੁਗਤ" ਪੇਸ਼ ਕੀਤੀ ਜਾ ਸਕੇ। ਇਹ "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥" (1070) ਵਾਲੇ ਜੀਵਨ ਦਾ ਪ੍ਰਤੱਖ ਸਬੂਤ ਸੀ। ਇਕ ਦਿਨ ਐਸਾ ਵੀ ਆਇਆ ਜਦੋਂ ਮਾਤਾ ਸਾਹਿਬ ਕੌਰ ਅੰਦਰ ਇਸਤਰੀਤੱਵ ਦੀ ਭਾਵਨਾ ਪ੍ਰਬਲ ਹੋਈ ਅਤੇ ਉਹਨਾਂ ਨੇ ਸਤਿਗੁਰਾਂ ਅੱਗੇ ਆਪਣੀ ਖਾਹਸ਼ ਪੇਸ਼ ਕਰ ਦਿਤੀ। ਇਹ ਇੱਛਾ ਅਤੇ ਖਾਹਸ਼ ਧਰਤੀ ਉਤੇ ਪੈਦਾ ਹੋਈ ਹਰ ਬੱਚੀ ਤਥਾ ਔਰਤ ਦੀ ਹੁੰਦੀ ਹੈ। ਮਾਤਾ ਸਾਹਿਬ ਕੌਰ ਜੀ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਪਾਤਸ਼ਾਹ ਮੈਨੂੰ ਪਤਾ ਹੈ ਕਿ ਆਪ ਨੇ ਬ੍ਰਹਮ ਚਰਜ ਰਹਿਣ ਦਾ ਸੰਕਲਪ ਕੀਤਾ ਹੋਇਆ ਹੈ ਪਰੰਤੂ ਹਰ ਇਸਤਰੀ ਵਾਂਗ ਮੇਰੇ ਵੀ ਮਨ ਦੀ ਇਛਾ ਹੈ ਕਿ ਮੇਰੀ ਗੋਦ ਵਿਚ ਵੀ ਬਾਲ ਖੇਡੇ, ਸਤਿਗੁਰੂ ਤਾਂ ਸਰਬ-ਸਮਰੱਥ ਅਤੇ ਘਟਿ ਘਟਿ ਦੀ ਜਾਣਨ ਵਾਲੇ ਸਨ। ਜਿਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿਚ ਫੁਰਮਾਇਆ ਹੈ, " ਬਿਨੁ ਕਥਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥" (1228) ਫਿਰ ਵੀ ਸਤਿਗੁਰਾਂ ਨੇ ਬੜੇ ਪਿਆਰ ਅਤੇ ਸਤਿਕਾਰ ਨਾਲ ਕਿਹਾ ਕਿ ਉਹਨਾਂ ਦੀ ਪਵਿੱਤਰ ਇੱਛਾ ਭਾਵਨਾ ਦੀ ਪੂਰਤੀ ਕੀਤੀ ਜਾਵੇਗੀ ਜੋ ਸਾਰੇ ਸੰਸਾਰ ਤੋਂ ਨਿਰਾਲੀ ਅਤੇ ਵਿਲੱਖਣ ਹੋਵੇਗੀ। ਸਤਿਗੁਰਾਂ ਨੇ ਫੁਰਮਾਇਆ ਅੱਜ ਤੋਂ ਖਾਲਸਾ ਪੰਥ ਆਪ ਦੀ ਝੋਲੀ ਵਿਚ ਪਾਉਂਦੇ ਹਾਂ ਅਤੇ ਅੱਜ ਤੋਂ ਤੁਸੀ "ਖਾਲਸਾ ਪੰਥ" ਦੀ ਮਾਤਾ ਹੋਵੋਗੇ ਜੋ ਹਮੇਸ਼ਾ ਹੀ ਵੱਧਦਾ, ਫੁਲਦਾ ਅਤੇ ਚੜਦੀ ਕਲਾਂ ਵਿਚ ਰਹੇਗਾ ਅਤੇ ਅਣਗਿਣਤ ਹੋਵੇਗਾ। ਮਾਤਾ ਸਾਹਿਬ ਕੌਰ ਨੇ ਇਕ ਸੱਚੀ-ਸੁੱਚੀ ਸੋਹਾਗਣ ਵਾਂਗ ਗੁਰੂ ਪਤੀ ਦਾ ਹੁਕਮ ਆਪਣੇ ਧੰਨ-ਭਾਗ ਕਰਕੇ ਮੰਨਿਆ, "ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥" (722) ਅਨੁਸਾਰ ਮਾਤਾ ਸਾਹਿਬ ਕੌਰ ਗੁਰੂ ਪਤੀ ਵੱਲੋਂ ਬਖਸ਼ੀ ਅਨੋਖੀ ਦਾਤ ਪ੍ਰਾਪਤ ਕਰਕੇ ਬੇਹੱਦ ਨਿਹਾਲ ਤੇ ਸੰਤੁਸ਼ਟ ਹੋ ਗਈ। ਉਹ "ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥" (722) ਅਨੁਸਾਰ ਧੰਨ ਸੋਹਾਗਣ ਅਤੇ ਨਾਦੀ ਪੁੱਤਰ "ਖਾਲਸਾ" ਦੀ ਮਾਤਾ ਬਣ ਗਈ। ਉਸ ਨੂੰ ਅੱਜ ਸੰਸਾਰ ਦੇ ਸਾਰੇ ਅਮੋਲਕ ਖਜਾਨੇ ਪ੍ਰਾਪਤ ਹੋ ਗਏ ਸਨ। ਉਸ ਦਿਨ ਤੋਂ ਮਾਤਾ ਸਾਹਿਬ ਕੌਰ ਜੀ ਹਮੇਸ਼ਾ-ਹਮੇਸ਼ਾ ਲਈ ਖਾਲਸਾ ਪੰਥ ਦੀ ਮਾਤਾ ਬਣ ਗਏ "ਤੂੰ ਸਤਵੰਤੀ ਤੂੰ ਪਰਧਾਨਿ" (348) ਬਣ ਗਈ ਅਤੇ ਖਾਲਸਾ ਪੰਥ ਅਨੰਦਪੁਰ ਦਾ ਵਾਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਦਾ

"ਨਾਦੀ ਪੁੱਤਰ ਬਣ ਗਿਆ। ਅਜਿਹੀ ਮਿਸਾਲ ਸੰਸਾਰ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦੀ। ਅੱਜ ਵੀ ਅੰਮ੍ਰਿਤ ਸੰਚਾਰ ਉਪਰੰਤ "ਖੰਡੇ ਬਾਟੇ ਦੀ ਪਾਹੁਲ" ਪ੍ਰਾਪਤ ਕਰਕੇ ਨਵੇਂ ਸਜੇ "ਖਾਲਸਾ" ਨੂੰ ਇਹ ਦ੍ਰਿੜ ਕਰਵਾਇਆ ਜਾਂਦਾ ਹੈ ਕਿ ਉਸ ਦੀ ਪਿਛਲੀ ਜਾਤ, ਕੁੱਲ, ਪਛਾਣ ਸਭ ਖਤਮ ਅਤੇ ਉਹ ਅਨੰਦਪੁਰ ਦਾ ਵਾਸੀ ਅਤੇ ਮਾਤਾ ਸਾਹਿਬ ਕੌਰ ਤੇ ਗੁਰੂ ਗੋਬਿੰਦ ਸਿੰਘ ਦਾ ਨਾਦੀ ਪੁੱਤਰ ਬਣ ਗਿਆ ਹੈ। ਮਾਤਾ ਸਾਹਿਬ ਕੌਰ ਦਾ ਔਲਾਦ ਦੀ ਦਾਤ ਮੰਗਣ ਵਾਲਾ ਵਤੀਰਾ ਕਿਸੇ ਕਾਮ ਵਾਸਨਾ ਕਾਰਨ ਨਹੀਂ ਸਗੋਂ ਉਸਦੇ ਇਸਤਰੀਤੱਵ ਵਿਚੋਂ ਉਪਜੀ ਇੱਛਾ ਕਾਰਨ ਹੀ ਸੀ। ਮਾਤਾ ਸਾਹਿਬ ਕੌਰ ਤਾਂ ਮੁਢੋਂ ਹੀ "ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥" (219) ਅਤੇ "ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥ ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥" (136) ਅਨੁਸਾਰ ਕਾਮ ਵਾਸਨਾਵਾਂ ਤਥਾ ਬਿੱਖ ਸੰਸਾਰ ਤੋਂ ਉਪਰ ਉਠ ਚੁੱਕੇ ਸਨ। ਮਾਤਾ ਸਾਹਿਬ ਕੌਰ ਦਾ ਜੀਵਨ ਤਾਂ ਗੁਰੂ ਅਮਰ ਦਾਸ ਜੀ ਵੱਲੋਂ ਬਖਸ਼ੇ ਸਿਧਾਂਤ ਅਨੁਸਾਰ, "ਤਨੁ ਮਨੁ ਧਨੁ ਸਭੁ ਸਉਪਿ ਗੁਰੂ ਕਉ ਹੁਕਮਿ ਮੰਨਿਐ ਪਾਈਐ॥" (ਅਨੰਦ ਸਾਹਿਬ) ਅਨੁਸਾਰ ਹੀ ਸੀ। ਇਹ ਗੁਰੂ ਅਰਜਨ ਸਾਹਿਬ ਜੀ ਦੇ ਫੁਰਮਾਨ, " ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ ॥" (382) ਵਾਲੀ ਹੀ ਮਾਨਸਿਕਤਾ ਹੀ ਸੀ। ਆਨੰਦਪੁਰ ਸਾਹਿਬ ਛੱਡਣ ਤਕ ਆਪ ਪੂਰੀ ਤਰ੍ਹਾਂ ਗੁਰੂ ਪਤੀ-ਸੇਵਾ ਅਤੇ ਹਰਿ-ਭਗਤੀ ਵਿਚ ਲੀਨ ਰਹੇ।

ਇਤਿਹਾਸ ਗਵਾਹ ਹੈ ਕਿ ਗੁਰੂ ਜੀ ਅਤੇ ਉਹਨਾਂ ਨਾਲ ਸਮੁੱਚੀ ਸੰਗਤ ਵੱਲੋਂ ਅਨੰਦਪੁਰ ਸਾਹਿਬ ਦਾ ਕਿਲਾ ਛੱਡਣ ਉਪਰੰਤ ਮੁਗਲ ਸਰਕਾਰ ਅਤੇ ਬਾਈਧਾਰ ਦੇ ਰਾਜਿਆਂ ਵੱਲੋਂ ਖਾਧੀਆਂ ਕਸਮਾਂ ਅਤੇ ਦਿਤੇ ਵਿਸਵਾਸ-ਭਰੋਸੇ ਨੂੰ ਤੋੜਕੇ ਇਕ ਜੋਰਦਾਰ ਹਮਲਾ ਗੁਰੂ ਕੇ ਕਾਫਲੇ ਉਤੇ ਕਰ ਦਿਤਾ ਗਿਆ ਅਤੇ ਸਿਰਸਾ ਨਦੀ ਦੇ ਕਿਨਾਰੇ ਖੂਨ-ਡੋਲਵੀਂ- ਗਹਿਗਚ ਲੜਾਈ ਹੋਈ। ਜਿਸ ਵਿੱਚ ਇਕ ਪਾਸੇ ਮੁਗਲਈ ਅਤੇ ਬਾਈਧਾਰ ਦੇ ਹਿੰਦੂ ਰਾਜਿਆਂ ਦੀ ਸਾਂਝੀ ਕਮਾਨ ਹੇਠ ਬੜੀ ਭਾਰੀ ਫੌਜ ਅਤੇ ਦੂਜੇ ਪਾਸੇ ਸਤਿਗੁਰਾਂ ਦੇ ਵੱਡੇ ਸਾਹਿਬਜਾਂਦੇ ਬਾਬਾ ਅਜੀਤ ਸਿੰਘ ਦੀ ਅਗਵਾਈ ਵਿਚ ਕੋਈ ਪੰਜ ਸੌ ਸਿੰਘਾਂ ਦੀ ਟੁਕੜੀ ਸੀ। ਰਾਤ ਦਾ ਘੁੱਪ ਹਨੇਰਾ, ਸਿਰਸਾ ਦਰਿਆ ਵਿਚ ਜੋਰਦਾਰ ਹੜ੍ਹ ਆਇਆ ਹੋਇਆ, ਸਖਤ ਸਰਦੀ ਵਾਲਾ ਪੋਹ ਦਾ ਮਹੀਨਾ ਅਤੇ ਅਸਾਵੀਂ ਲੜਾਈ। ਕੈਸਾ ਕਹਿਰ। ਇਥੇ ਸਤਿਗੁਰਾਂ ਦਾ ਪਰਿਵਾਰ ਤਿੰਨ ਹਿਸਿਆ ਵਿਚ ਵੰਡਿਆ ਗਿਆ ਅਤੇ ਆਪਸ ਵਿਚ ਤਿੰਨੇ ਕਾਫਲੇ ਵਿਛੜ ਗਏ। ਅੱਜ ਕੱਲ ਇਥੇ ਗੁਰਦੁਆਰਾ "ਵਿਛੋੜਾ ਸਾਹਿਬ" ਉਸ ਇਤਿਹਾਸਕ ਯਾਦਗਾਰ ਨੂੰ ਸੰਭਾਲੇ ਹੋਏ ਹੈ। ਗੁਰੂ ਸਾਹਿਬ ਵੱਡੇ ਸਾਹਿਬਜਾਦਿਆਂ, ਸਮੇਤ 40 ਕੁ ਸਿੰਘਾਂ ਦੇ ਨਾਲ, ਚਮਕੌਰ ਸਾਹਿਬ ਵੱਲ ਹੋ ਗਏ। ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜਾਦੇ ਬਾਬਾ ਜੋਰਾਵਾਰ ਸਿੰਘ ਅਤੇ ਬਾਬਾ ਫਤਹਿ ਸਿੰਘ ਸਰਹੰਦ ਵੱਲ ਹੋ ਗਏ ਅਤੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਭਾਈ ਸਾਹਿਬ ਸਿੰਘ ਆਦਿ ਕੁਝ ਸਿੰਘਾਂ ਸਮੇਤ ਦਿੱਲੀ ਵੱਲ ਨੂੰ ਹੋ ਗਏ ਅਤੇ ਉਹ ਅੰਤ ਨੂੰ ਲੰਮਾ ਬਿਖੜਾ ਪੈਂਡਾ ਤਹਿ ਕਰਦਿਆਂ ਦਿਲੀ ਪੁੱਜ ਗਏ। ਅਨੰਦਪੁਰੀ, ਆਪਣੇ ਗੁਰੂ ਪਤੀ, ਪੁੱਤਰਾਂ, ਪਰਿਵਾਰ ਅਤੇ ਪਿਆਰੇ ਖਾਲਸਾ ਪੰਥ ਤੋਂ ਵਿਛੜਕੇ ਦਿਲੀ ਵਿਚ ਕਿਸ ਤਰ੍ਹਾਂ ਦਿਨ ਬਤੀਤ ਕੀਤੇ ਉਹਨਾਂ ਮਹਾਨ ਮਾਤਾਵਾਂ ਨੇ, ਇਹ ਕਹਿਰ ਅਤੇ ਸਦਮਾ ਅੱਖਰਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਉਹਨਾਂ ਸੰਕਟਮਈ ਹਾਲਾਤਾਂ ਦਾ ਆਪਣੇ ਅੰਤਰ-ਆਤਮੇ ਅਨੁਭਵ ਅਤੇ ਅਹਿਸਾਸ ਕਰਨ ਲੱਗਿਆਂ ਹੀ ਮਨ ਕੰਬ ਜਾਂਦਾ ਹੈ। ਧੰਨ ਗੁਰੂ ਪਾਤਸ਼ਾਹ! ਧੰਨ ਉਹਨਾਂ ਦਾ ਸਮੁੱਚਾ ਪਰਿਵਾਰ ਅਤੇ ਧੰਨ ਉਹਨਾਂ ਨਾਲ ਬਿਖਮ ਪੈਂਡੇ ਅਤੇ ਬਿਖੜੇ ਸਕੰਟਕਾਲੀਨ ਸਮੇਂ ਪੂਰੀ ਸਿਦਕਦਿਲੀ ਅਤੇ ਦ੍ਰਿੜਤਾ ਨਾਲ ਨਿਭਣ ਵਾਲੇ ਸਿੰਘ। ਸੰਸਾਰ ਵਿਚ ਅਜਿਹੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ। ਨਿਸਚੇ ਹੀ ਇਹ ਸਭ ਕੁਝ "ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥" (394) ਦੀ ਭਾਵਨਾ ਅਤੇ ਅਹਿਸਾਸ ਨਾਲ ਹੀ ਸੰਭਵ ਹੋ ਸਕਿਆ ਹੋਵੇਗਾ। ਅਫਸੋਸ ਅਤੇ ਦੁਖਦਾਇਕ ਹੈ ਕਿ ਅਸੀਂ ਸਾਰੀਆਂ ਸੁੱਖ ਸਹੂਲਤਾਂ ਹੋਣ ਦੇ ਬਾਵਜੂਦ ਨਿਤ ਆਪਣੇ ਧਰਮ, ਕਰਮ ਅਤੇ ਸਰਮ ਤੋਂ ਡੋਲ ਰਹੇ ਹਾਂ। ਆਪਣੇ ਮਹਾਨ ਅਤੇ ਅਦੁੱਤੀ ਵਿਰਸੇ ਅਤੇ ਸਿਧਾਂਤ ਤੋਂ ਟੁੱਟ ਰਹੇ ਹਾਂ। ਗੁਰੂ ਪ੍ਰਤੀ ਨਿਸ਼ਠਾ ਤਾਂ ਮਨਫੀ ਹੀ ਹੁੰਦੀ ਜਾ ਰਹੀ ਹੈ। ਬਸ! "ਜਿਉ ਕੂਕਰ ਹਰਕਾਇਆ ਧਾਵੈ ਦਹਿਦਿਸ ਜਾਇ॥ ਲੋਭੀ ਜੰਤ ਨਾ ਜਾਣਈ ਭੱਖ ਅਭੱਖ ਸਭ ਖਾਇ॥" ਵਾਲੀ ਸਾਡੀ ਹਾਲਤ ਬਣ ਚੁੱਕੀ ਹੈ। ਅਫਸੋਸ! ਅਤਿ ਦੁਖਦਾਈਕ

ਕਾਫੀ ਸਮਾਂ ਲੰਘ ਜਾਣ ਉਪਰੰਤ ਮਾਤਾਵਾਂ ਨੂੰ ਗੁਰੂ ਸਾਹਿਬ ਦੇ ਸਾਬੋ ਕੀ ਤਲਵੰਡੀ (ਹੁਣ ਦਮਦਮਾ ਸਾਹਿਬ) ਵਿਖੇ ਹੋਣ ਦਾ ਪਤਾ ਲੱਗਾ ਤਾਂ ਦੋਵੇਂ ਹੀ ਭਾਈ ਮਨੀ ਸਿੰਘ, ਭਾਈ ਸਾਹਿਬ ਸਿੰਘ ਅਤੇ ਕੁਝ ਸਿੰਘਾਂ ਸਮੇਤ ਲੰਮਾਂ ਪੈਂਡਾ ਤਹਿ ਕਰਕੇ ਗੁਰੂ ਪਾਤਸ਼ਾਹ ਪਾਸ ਸਾਬੋ ਕੀ ਤਲਵੰਡੀ ਜਾ ਪਹੁੰਚੀਆਂ। ਇਥੇ ਗੁਰੂ ਸਾਹਿਬ ਸੰਗਤ ਵਿਚ ਦਰਬਾਰ ਲਾਈਂ ਬੈਠੇ ਸਨ। ਮਾਤਾਵਾਂ ਨੇ ਵੇਖਿਆ ਕਿ ਧਰਮ ਦੀ ਮੂਰਤ ਮਾਤਾ ਗੁਜਰੀ ਜੀ ਬਹੁਤ ਸਾਰੇ ਸਿੰਘ ਗੁਰੂ ਜੀ ਦੇ ਨਾਲ ਨਹੀਂ ਹਨ ਅਤੇ ਨਾ ਹੀ ਚਾਰੇ ਸਾਹਿਬਜਾਦੇ ਮੌਜੂਦ ਸਨ। ਮਾਤਾਵਾਂ ਦੇ ਪੁਛਣ ਉਤੇ ਗੁਰੂ ਪਾਤਸ਼ਾਹ ਬੜੇ ਠਰ੍ਹਮੇ ਅਤੇ ਚੜ੍ਹਦੀ ਕਲਾ ਦੀ ਭਾਵਨਾ ਨਾਲ ਹਾਜਰ ਸਿੰਘਾਂ ਵੱਲ ਇਸ਼ਾਰਾ ਕਰਕੇ ਕਹਿ ਰਹੇ ਹਨ, "ਇਨ ਪੁਤਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ॥ ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ॥" ਕੈਸੀ ਦ੍ਰਿੜਤਾ, ਕੈਸੀ ਸਿਦਕਦਿਲੀ ਅਤੇ ਅਡੋਲ ਤੇ ਅਹਿਲ ਵਿਸਵਾਸ਼ ਚੜ੍ਹਦੀ ਕਲਾ ਦੇ ਮੁਜਸਮੇ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਅਸਚਰਜ, ਅਚੰਭੁਉ ਅਤੇ ਹੈਰਾਨੀਕੁਨ ਵਰਤਾਰਾ ਸੀ ਜੋ ਮਨੁੱਖੀ ਅਕਲ ਨੂੰ ਅੱਜ ਵੀ ਦੰਗ ਕਰ ਦਿੰਦਾ ਹੈ। ਇਹ ਤਾਂ ਕੇਵਲ ਤੇ ਕੇਵਲ ਸਰਬੰਸਦਾਨੀ, ਅੰਮ੍ਰਿਤ ਕੇ ਦਾਤੇ, ਸਾਹਿਬੇ ਕਮਾਲ ਅਤੇ ਮਰਦੇ ਕਾਮਲਿ ਹੀ ਕਰ ਸਕਦੇ ਸਨ ਸੰਸਾਰ ਇਤਿਹਾਸ ਵਿਚ ਉਹਨਾਂ ਦਾ ਕੋਈ ਵੀ ਹੋਰ ਵੱਡੇ ਤੋਂ ਵੱਡਾ ਧਾਰਮਿਕ ਜਾਂ

ਰਾਜਨੀਤਕ ਵਿਅਕਤੀ ਸਾਨੀ ਨਹੀਂ ਹੋ ਸਕਿਆ। ਜਿਸ ਸੱਸ ਮਾਤਾ ਨੇ ਸਾਹਿਬ ਦੇਵਾਂ ਨੂੰ ਜਨਮਦਾਤੀ ਮਾਤਾ ਨਾਲੋਂ ਵੀ ਵੱਧ ਪਿਆਰ ਦਿਤਾ ਅਤੇ ਜਿਨ੍ਹਾਂ ਨਿੱਕੇ-ਨਿੱਕੇ ਬਾਲਾਂ ਨੂੰ ਅਤਿ ਦੇ ਸਨੇਹ, ਪਿਆਰ ਅਤੇ ਸੱਧਰਾਂ ਨਾਲ ਪਾਲਿਆ-ਪਲੋਸਿਆ ਅਤੇ ਆਪਣੀ ਗੋਦ ਦਾ ਨਿੱਘ ਦਿਤਾ ਅਤੇ ਆਪਣੀ ਰੱਬ ਰੂਪੀ ਵੱਡੀ ਭੈਣ ਮਾਤਾ ਸੁੰਦਰੀ ਜੀ ਦੇ ਲਾਲ ਬਾਬਾ ਅਜੀਤ ਸਿੰਘ ਦੀ ਸ਼ਹੀਦੀ ਪਾ ਜਾਣ ਦੀ ਖਬਰ ਸੁਣਕੇ ਮਾਤਾ ਸਾਹਿਬ ਕੌਰ ਦੇ ਦਿੱਲ ਉਤੇ ਕੀ ਵਾਪਰਿਆ ਅਤੇ ਇਸ ਅਸਹਿ ਅਤੇ ਅਕਹਿ ਸਦਮੇ ਨੂੰ ਉਹਨਾਂ ਨੇ ਕਿਵੇਂ ਸਹਾਰਿਆ ਇਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ਅਤੇ ਨਾ ਹੀ ਇਸ ਨੂੰ ਅੱਖਰਾਂ ਵਿਚ ਬਿਆਨ ਹੀ ਕੀਤਾ ਜਾ ਸਕਦਾ ਹੈ। ਇਹ ਤਾਂ ਇਕ ਬਹੁਤ ਹੀ ਡੂੰਘੇ ਅਨੁੱਭਵ ਅਤੇ ਅਹਿਸਾਸ ਦਾ ਹੀ ਅਜੀਬੋ-ਗਰੀਬ ਮਾਮਲਾ ਸੀ। ਹੁਣ ਉਨ੍ਹਾਂ ਦੇ ਸਾਹਮਣੇ ਗੁਰੂ-ਸਿਧਾਂਤ, ਸ਼ਹੀਦੀਆਂ ਵਾਲਾ ਗੁਰੂ ਇਤਿਹਾਸ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਿਤਾ ਜਾਂਦਾ ਢਾਰਸ ਹੀ ਇਕੋ-ਇਕ ਸਹਾਰਾ ਸੀ। ਸੰਸਾਰ ਇਤਿਹਾਸ ਗਵਾਹ ਹੈ ਕਿ ਬੜੇ-ਬੜੇ ਮਹਾਂਬਲੀ ਯੋਧੇ ਤੇ ਸੂਰਮੇ ਪੁੱਤਰਾਂ ਦੇ ਮਾਰੇ ਜਾਣ ਉਪਰੰਤ ਬੁਰੀ ਤਰ੍ਹਾਂ ਡੋਲ ਗਏ, ਹਥਿਆਰ ਹੀ ਸੁੱਟ ਦਿਤੇ ਅਤੇ ਹੌਂਸਲਾ ਹਾਰ ਗਏ ਸਨ ਪਰੰਤੂ ਇਥੇ ਤਾਂ "ਜਉ ਤਉ ਪ੍ਰੇਮ ਖੇਲਨੁ ਕਾ ਚਾਉ ਸਿਰ ਧਰਿ ਗਲੀ ਮੇਰੀ ਆਉ ॥" ਤਥਾ "ਮਰਣੁ ਮੁਣਸਾਂ ਸੂਰਿਆਂ ਹੱਕ ਹੈ ਜਿ ਹੋਇ ਪਰਵਾਣੋ ॥" ਤਥਾ "ਪਹਿਲਾਂ ਮਰਣੁ ਕਬੂਲ ਜੀਵਨ ਕੀ ਛਡਿ ਆਸ" ਅਤੇ "ਕਬੀਰ ਮੇਰਾ ਮੁਝ ਮਹਿ ਕਿਛੁ ਨਹੀਂ ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕੋ ਸਉਂਪਕੇ ਕਿਆ ਲਾਗੇ ਮੇਰਾ ॥" ਦੀ ਹੀ ਅਗੰਮੀ ਖੇਡ ਸੀ। ਸਤਿਗੁਰੂ ਦਰਬਾਰ ਵਿਚ ਮਾਤਾਵਾਂ ਸਮੇਤ ਸਾਰੀ ਸੰਗਤ ਨੂੰ ਗੁਰੂ ਇਤਿਹਾਸ ਅਤੇ ਪੈਂਡੇ ਦੇ ਸਾਰੇ ਬਿਖੜੇ ਹਾਲਾਤ ਬਾਰੇ ਜਾਣੂੰ ਕਰਵਾਉਂਦੇ ਅਤੇ ਉਹਨਾਂ ਨੂੰ ਅਕਾਲ ਪੁਰਖ ਦੇ ਭਾਣੇ ਨੂੰ ਖਿੜੇ ਮੱਥੇ, "ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥" (523) ਅਨੁਸਾਰ ਜੀਵਨ ਬਤੀਤ ਕਰਨ ਲਈ ਪ੍ਰੇਰਦੇ। ਸਤਿਗੁਰਾਂ ਪਾਸੋਂ ਸਾਰਾ ਬਿਰਤਾਂਤ ਸੁਣਕੇ ਮਾਤਾਵਾਂ ਅਤੇ ਸੰਗਤ ਦੰਗ, ਪਰੇਸ਼ਾਨ, ਅਸਚਰਜ ਅਤੇ ਹੈਰਾਨ ਹੋ ਜਾਂਦੀਆਂ ਅਤੇ ਸ਼ਰਧਾ ਅਤੇ ਸਤਿਕਾਰ ਨਾਲ ਪੁਕਾਰ ਉਠਦੀਆਂ "ਧੰਨ ਸਤਿਗੁਰੂ, ਧੰਨ ਸਤਿਗੁਰੂ ॥" ਸੱਚਮੁੱਚ ਹੀ ਇਹ ਗੁਰੂ ਅਰਜਨ ਸਾਹਿਬ ਦੇ ਇਲਾਹੀ ਫੁਰਮਾਨ, "ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥" (51) ਵਾਲੀ ਅਵੱਸਥਾ ਹੀ ਸੀ। ਜੋ ਕਲਗੀਆਂ ਵਾਲਾ ਪਾਤਸ਼ਾਹ ਹੀ ਜਰ ਸਕਣ ਦੇ ਸਮੱਰਥ ਸੀ। ਜਿਸ ਸਰਬੰਸਦਾਨੀ ਗੁਰੂ ਦਾ ਹੋਰ ਕੋਈ ਸਾਨੀ ਨਾ ਹੀ ਹੋਇਆ ਨਾ ਹੀ ਕਦੀ ਹੋਵੇਗਾ।

ਸਭ ਕੁਝ ਕੁਰਬਾਨ ਕਰ ਦੇਣ ਉਪਰੰਤ ਵੀ ਸਾਬੋ ਕੀ ਤਲਵੰਡੀ ਵਿਖੇ ਹੁਣ ਸਹਿਜ ਚਿਤ ਅਤੇ ਸਾਂਤ ਸੁਭਾਅ ਹੋਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਈ ਮਨੀ ਸਿੰਘ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਕਰਵਾਉਂਦੇ ਸਨ ਅਤੇ ਨਿਤਾਪ੍ਰਤੀ ਹੀ ਗੁਰ ਸੰਗਤ ਨੂੰ ਗੁਰ ਇਤਿਹਾਸ ਅਤੇ ਗੁਰਮਤਿ ਵਿਚਾਰਾਂ ਸੁਣਾਉਂਦੇ ਅਤੇ ਮਾਤਾਵਾਂ ਵੀ ਸਾਰੇ ਹਾਲਾਤ ਬਾਰੇ ਸੁਣਦੀਆਂ, ਸਤਿਗੁਰੂ ਸਭ ਨੂੰ ਅਕਾਲ ਪੁਰਖ ਦੇ ਭਾਣੇ ਨੂੰ ਮੰਨਣ ਅਤੇ ਸਦਾ ਚੜ੍ਹਦੀ ਕਲਾ ਵਿਚ ਰਹਿਣ ਦਾ ਉਪਦੇਸ਼ ਕਰਦੇ ਰਹਿੰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਹੋਣ ਉਪਰੰਤ ਬਾਬਾ ਦੀਪ ਸਿੰਘ ਜੀ ਪਾਸੋਂ ਚਾਰ ਉਤਾਰੇ ਕਰਵਾਏ ਗਏ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਅਤੇ ਪਾਠ ਕਰਨ ਦੀ ਸੇਵਾ ਬਾਬਾ ਦੀਪ ਸਿੰਘ ਜੀ ਦੇ ਜਿਮੇਂ ਲਾਈ ਅਤੇ ਭਾਈ ਮਨੀ ਸਿੰਘ ਜੀ ਸਤਿਗੁਰਾਂ ਦੀ ਹਜ਼ੂਰੀ ਵਿਚ ਗੁਰਬਾਣੀ ਅਰਥ ਕਰਦੇ। ਦੇਸ਼ ਦੇ ਬਦਲੇ ਹੋਏ ਰਾਜਨੀਤਕ ਹਾਲਾਤ ਨੂੰ ਮੁੱਖ ਰੱਖਦਿਆਂ ਸਤਿਗੁਰਾਂ ਨੇ ਦੋਹਾਂ ਮਾਤਾਵਾਂ ਨੂੰ ਦਿੱਲੀ ਪਰਤਣ ਲਈ ਆਦੇਸ਼ ਕੀਤਾ ਅਤੇ ਦੋਵੇਂ ਭੈਣਾਂ ਦਿਲੀ ਪੁੱਜ ਗਈਆਂ। ਭਾਵੇਂ ਵਿਛੜਣ ਨੂੰ ਦਿਲ ਨਹੀਂ ਸੀ ਕਰਦਾ ਪਰੰਤੂ ਗੁਰੂ ਪਤੀ ਦਾ ਹੁਕਮ ਅੱਟਲ ਸੀ ਉਸ ਨੂੰ ਸਵੀਕਾਰਨਾ ਹੀ ਸਹੀ ਸੀ। ਉਹਨਾਂ ਲਈ ਗੁਰੂ ਪਤੀ ਦਾ ਹੁਕਮ ਹੀ ਇਲਾਹੀ ਹੁਕਮ ਸੀ। ਜਿਵੇਂ ਗੁਰਬਾਣੀ ਵਿਚ ਫਰਮਾਇਆ ਹੈ, "ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥ ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥" (993)

ਔਰੰਗਜ਼ੇਬ ਦੇ ਮਰਨ ਨਾਲ ਹੀ ਉਸ ਦੇ ਪੁੱਤਰਾਂ ਵਿਚ ਤਖਤ ਲਈ ਜੰਗ ਸ਼ੁਰੂ ਹੋ ਗਈ ਸੀ ਅਤੇ ਉਸ ਦੇ ਛੋਟੇ ਬੇਟੇ ਆਜ਼ਮਸਾਹ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ ਜਦੋਂ ਕਿ ਉਨ੍ਹਾਂ ਦਾ ਵੱਡਾ ਬੇਟਾ ਬਹਾਦਰਸ਼ਾਹ, ਜੋ ਕਾਬਲ ਦਾ ਸੂਬੇਦਾਰ ਸੀ ਅਤੇ ਤਖਤ ਦਾ ਹੱਕਦਾਰ ਸੀ, ਨੇ ਗੁਰੂ ਸਾਹਿਬ ਨੂੰ ਉਸ ਦੀ ਮਦੱਦ ਕਰਨ ਲਈ ਬੇਨਤੀ ਕੀਤੀ। ਬਹਾਦਰ ਸ਼ਾਹ ਨੇ ਬੜੀ ਅਧੀਨਗੀ ਨਾਲ ਮਦੱਦ ਵੀ ਮੰਗੀ ਅਤੇ ਅਨੇਕਾਂ ਵਾਅਦੇ ਵੀ ਕੀਤੇ। ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਸਤਿਗੁਰਾਂ ਨੇ ਬਹਾਦਰ ਸ਼ਾਹ ਦੀ ਤਖਤ ਪ੍ਰਾਪਤੀ ਵਿਚ ਮਦੱਦ ਕੀਤੀ ਅਤੇ ਉਹ ਹਿੰਦੋਸਤਾਨ ਦਾ ਬਾਦਸ਼ਾਹ ਬਣ ਗਿਆ। ਕੁਝ ਸਮੇਂ ਬਾਅਦ ਬਾਦਸ਼ਾਹ ਨੇ ਗੁਰੂ ਜੀ ਨੂੰ ਬਤੌਰ "ਮਹਿਮਾਨੇ ਖਸੂਸੀ" ਦਿੱਲੀ ਦਰਸ਼ਨ ਦੇਣ ਦੀ ਬੇਨਤੀ ਕੀਤੀ। ਇਸ ਤਰ੍ਹਾਂ ਸਤਿਗੁਰੂ ਜੀ ਸ਼ਾਹੀ ਮਹਿਮਾਨ ਦੇ ਤੌਰ ਤੇ ਦਿਲੀ ਪੁੱਜ ਗਏ। ਦੋਵੇਂ ਮਾਤਾਵਾਂ ਗੁਰੂ ਜੀ ਨੂੰ ਦਿਲੀ ਵਿਖੇ ਮਿਲਕੇ ਬਹੁਤ ਪ੍ਰਸੰਨ ਚਿਤ ਹੋਈਆਂ। ਕੁਝ ਸਮਾਂ ਗੁਰੂ ਜੀ ਦਾ ਸਾਥ ਮਾਨਣ ਦਾ ਸੁਭਾਗ ਪਰਾਪਤ ਹੋਇਆ। ਪਰੰਤੂ 1707 ਈ. ਵਿਚ ਬਹਾਦਰ ਸ਼ਾਹ ਦੇ ਛੋਟੇ ਭਰਾ ਕਾਮਬਖਸ਼ ਨੇ ਦੱਖਣ ਵਿਚ ਬਾਦਸ਼ਾਹ ਵਿਰੁੱਧ ਬਗਾਵਤ ਕਰ ਦਿਤੀ ਅਤੇ ਬਹਾਦਰਸ਼ਾਹ ਨੇ ਇਸ ਬਗਾਵਤ ਨੂੰ ਦਬਾਉਣ ਲਈ ਦੱਖਣ ਵੱਲ ਨੂੰ ਕੂਚ ਕੀਤਾ ਅਤੇ ਬਾਦਸ਼ਾਹ ਦੀ ਬੇਨਤੀ ਉਤੇ ਗੁਰੂ ਸਾਹਿਬ ਵੀ ਬਾਦਸ਼ਾਹ ਦੇ ਨਾਲ ਜਾਣ ਲਈ ਤਿਆਰ ਹੋ ਗਏ ਤਾਂ ਮਾਤਾ ਸਾਹਿਬ ਕੌਰ ਜੀ ਨੇ ਨਿਮਰਤਾ ਸਹਿਤ ਗੁਰੂ ਜੀ ਦੇ ਨਾਲ ਜਾਣ ਲਈ ਬੇਨਤੀ ਕੀਤੀ। ਸਤਿਗੁਰਾਂ ਨੇ ਮਾਤਾ ਜੀ ਦੀਆਂ ਪ੍ਰੇਮਾ ਭਗਤੀ ਦੀਆਂ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਉਨ੍ਹਾਂ ਨੂੰ ਨਾਲ ਜਾਣ ਦੀ ਆਗਿਆ ਦੇ ਦਿਤੀ ਅਤੇ ਮਾਤਾ ਸੁੰਦਰੀ ਜੀ ਦਿਲੀ ਵਿਖੇ ਹੀ ਗੁਰੂ ਕੀ ਸੰਗਤ ਅਤੇ ਪੰਗਤ ਦੀ ਸੇਵਾ ਵਿਚ

ਲਗੇ ਰਹੇ। ਕੁੱਝ ਦਿਨਾਂ ਦਾ ਪੈਂਡਾ ਤਹਿ ਕਰਨ ਉਪਰੰਤ ਅਚਾਨਕ ਗੁਰੂ ਜੀ ਬਾਦਸ਼ਾਹ ਦੇ ਕਾਫਲੇ ਤੋਂ ਵੱਖ ਹੋ ਗਏ ਅਤੇ ਉਥੋਂ ਚੱਲਕੇ ਆਪ ਜੀ ਗੋਦਾਵਰੀ ਦੇ ਕੰਢੇ ਨਾਦੇੜ ਪਹੁੰਚ ਗਏ ਅਤੇ ਇਥੇ ਹੀ ਮਾਤਾ ਸਾਹਿਬ ਕੌਰ ਜੀ ਦਾ ਗੁਰਦੁਆਰਾ "ਹੀਰਾ ਘਾਟ" ਹੈ। ਭਾਵੇਂ ਗੁਰੂ ਜੀ ਲੋੜ ਅਨੁਸਾਰ ਵੱਖ-ਵੱਖ ਥਾਵਾਂ ਉਤੇ ਜਾਂਦੇ ਪਰੰਤੂ ਮਾਤਾ ਸਾਹਿਬ ਕੌਰ ਅਤੇ ਭਾਈ ਸਾਹਿਬ ਸਿੰਘ ਉਸੇ ਥਾਂ ਹੀ ਬਿਰਾਜਦੇ।

ਪ੍ਰਸਿਧ ਵਿਦਵਾਨ ਅਤੇ ਸਾਹਿਤਕਾਰ ਡਾ. ਮਹਿੰਦਰ ਕੌਰ ਗਿੱਲ ਅਤੇ ਵੱਖ-ਵੱਖ ਇਤਿਹਾਸਕਾਰਾਂ ਅਨੁਸਾਰ ਮਾਤਾ ਸਾਹਿਬ ਕੌਰ ਦੇ ਨਾਲ ਬਾਲਕ ਸਰਦਾਰ ਜੱਸਾ ਸਿੰਘ ਆਹਲੂਵਾਲੀਆਂ ਅਤੇ ਉਨ੍ਹਾਂ ਦੀ ਮਾਤਾ ਜੋ ਦਿਲੀ ਵਿਖੇ ਦੋਵਾਂ ਮਾਤਾਵਾਂ ਦੀ ਸੇਵਾ ਵਿਚ ਰਹਿੰਦਿਆਂ ਗੁਰਬਾਣੀ ਦਾ ਪਾਠ ਤੇ ਦੁਤਾਰੇ ਨਾਲ ਕੀਰਤਨ ਕਰਦੇ ਸਨ, ਵੀ ਮਾਤਾ ਸਾਹਿਬ ਕੌਰ ਨਾਲ ਹੀ ਨੰਦੇੜ ਵਿਖੇ ਆ ਗਏ। ਇਥੇ ਮਾਤਾ ਸਾਹਿਬ ਕੌਰ ਦੀ ਦੇਖ-ਰੇਖ ਹੇਠ ਗੁਰੂ ਮਰਿਆਦਾ ਅਨੁਸਾਰ ਸੰਗਤ ਤੇ ਪੰਗਤ ਦਾ ਵਰਤਾਰਾ ਪੂਰੀ ਸ਼ਰਧਾ ਅਤੇ ਗੁਰਮਤਿ ਦਸਤੂਰ ਅਨੁਸਾਰ ਚਲਦੇ ਸਨ ਭਾਵ "ਗੁਰੂ ਕਾ ਲੰਗਰ" ਦੇ ਨਾਲ-ਨਾਲ ਗੁਰਬਾਣੀ ਦੇ ਕਥਾ ਕੀਰਤਨ ਦਾ ਪ੍ਰਵਾਹ ਵੀ ਚਲਦਾ ਸੀ। ਸਤਿਗੁਰੂ ਵੀ ਬਾਹਰਲੀਆਂ ਸੰਗਤਾਂ ਨੂੰ ਮਿਲਕੇ ਗੁਰਮਤਿ ਵਿਚਾਰਾਂ ਕਰਕੇ ਨਿਹਾਲ ਕਰਨ ਉਪਰੰਤ ਮਾਤਾ ਸਾਹਿਬ ਕੌਰ ਦੇ ਡੇਰੇ ਪਹੁੰਚ ਜਾਂਦੇ ਅਤੇ ਲੰਗਰ-ਪ੍ਰਸਾਦਿ ਛੱਕਦੇ ਸਨ। ਇਸ ਧਾਰਮਿਕ ਸਥਾਨ ਦਾ ਪ੍ਰਬੰਧ ਚਲਾਉਣ ਦੀ ਜਿਮੇਂਵਾਰੀ ਭਾਈ ਸਾਹਿਬ ਸਿੰਘ ਦੀ ਸੀ। ਮਾਤਾ ਸਾਹਿਬ ਕੌਰ ਜੀ ਤਕਰੀਬਨ 9 ਮਹੀਨੇ ਇਥੇ ਸਤਿਗੁਰਾਂ ਦੀ ਸੰਗਤ ਵਿਚ ਵਿਚਰੇ ਉਪਰੰਤ ਗੁਰੂ ਜੀ ਦੇ ਹੁਕਮ ਅਨੁਸਾਰ ਮਾਤਾ ਜੀ ਅਤੇ ਦੋਵੇਂ ਬਾਲਕ ਜੱਸਾ ਸਿੰਘ ਆਹਲੂਵਾਲੀਆ ਤੇ ਉਸ ਦੀ ਮਾਤਾ ਸਮੇਤ ਵਾਪਸ ਦਿਲੀ ਪਰਤਕੇ ਮਾਤਾ ਸੁੰਦਰੀ ਜੀ ਪਾਸ ਪਹੁੰਚ ਗਏ। ਗੁਰੂ ਰਾਮਦਾਸ ਜੀ ਫਰਮਾਉਂਦੇ ਹਨ, " ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥" (757) ਮਾਤਾ ਜੀ ਦੇ ਸਾਹਮਣੇ ਇਹ ਅਮੋਲਕ ਵਿਚਾਰ ਸੀ। ਉਹਨਾਂ ਨੇ ਆਪਣੇ ਗੁਰੂ ਪਤੀ ਦਾ ਹੁਕਮ ਸਿਰ ਮੱਥੇ ਮੰਨਿਆ।

ਭਾਈ ਰਾਮ ਕੁਇਰ ਸਿੰਘ ਗੁਰਬਖਸ਼ ਸਿੰਘ ਅਤੇ ਭਾਈ ਸਾਹਿਬ ਸਿੰਘ ਵੀ ਮਾਤਾ ਜੀ ਨਾਲ ਹੀ ਦਿਲੀ ਪਹੁੰਚ ਗਏ। ਵਰਣਨਯੋਗ ਹੈ ਕਿ ਨੰਦੇੜ ਤੋਂ ਰਵਾਨਾ ਹੋਣ ਤੋਂ ਪਹਿਲਾਂ ਮਾਤਾ ਸਾਹਿਬ ਕੌਰ ਜੀ ਦੀ ਸਤਿਗੁਰਾਂ ਦੇ ਸੰਗ ਰਹਿਣ ਦੀ ਪ੍ਰੇਮ-ਭਗਤੀ ਭਰਪੂਰ ਬੇਨਤੀ ਨੂੰ ਸੁਣਕੇ ਗੁਰੂ ਜੀ ਨੇ ਮਾਤਾ ਸਾਹਿਬ ਕੌਰ ਨੂੰ ਧਰਵਾਸ ਦਿਵਾਇਆ ਅਤੇ ਉਨ੍ਹਾਂ ਨਿਤਾਪ੍ਰਤੀ ਦਰਸ਼ਨ ਦੀਦਾਰੇ ਕਰਨ ਹਿਤ ਗੁਰੂ ਹਰਿ ਗੋਬਿੰਦ ਜੀ ਦੇ ਪੰਜ ਸਸਤਰ ਅਤੇ ਗੁਰੂ ਜੀ ਦੀ ਮੋਹਰ ਬਖਸ਼ ਦਿਤੀ ਅਤੇ ਕਿਹਾ ਕਿ ਉਹ ਖਾਲਸਾ ਪੰਥ ਦੀ ਮਾਤਾ ਹਨ ਅਤੇ ਜਦੋਂ ਵੀ ਖਾਲਸਾ ਪੰਥ ਨੂੰ ਕੋਈ ਆਦੇਸ਼ ਘੱਲਣ ਦੀ ਲੋੜ ਹੋਵੇ ਤਾਂ ਉਹ ਮੋਹਰ ਹੁਕਮਨਾਮੇ ਉਤੇ ਲਗਾ ਦੇਣ। ਸ. ਸਮਸ਼ੇਰ ਸਿੰਘ ਅਸ਼ੋਕ ਅਨੁਸਾਰ ਮਾਤਾ ਜੀ ਨੇ ਅੱਠ ਹੁਕਮਨਾਮੇ ਸਿੱਖ ਸੰਗਤਾਂ ਨੂੰ ਘੱਲੇ ਜੋ ਬਹੁਤਾ ਕਰਕੇ ਲੰਗਰ-ਸੇਵਾ ਅਤੇ ਖੂਹ ਲਗਵਾਉਣ ਆਦਿ ਲੋਕ ਸੇਵਾ ਲਈ ਹੀ ਸਨ। ਇਹ ਸ਼ਸਤਰ ਇਕ ਮੁੱਠ ਵਾਲੀ ਕਿਰਪਾਨ, ਦੋ ਤਲਵਾਰਾਂ ਅਤੇ ਦੋ ਖੰਡੇ ਸਨ। ਜਿਨ੍ਹਾਂ ਨੂੰ ਮਾਤਾ ਜੀ ਇਕ ਵੱਖਰੇ ਕਮਰੇ ਵਿਚ ਇਕ ਵੱਖਰੇ ਪਲੰਘ ਉਤੇ ਸਜਾਕੇ ਰੱਖਦੇ ਅਤੇ ਹਰ ਰੋਜ ਇਹਨਾਂ ਸਸਤਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਜਾਂਦੇ।

ਮਾਤਾ ਸੁੰਦਰੀ ਜੀ ਦੇ ਸਥਾਨ ਉਤੇ ਸੰਗਤਾਂ ਜੁੜਦੀਆਂ ਅਤੇ ਗੁਰਮਤਿ ਵਿਚਾਰਾਂ ਹੁੰਦੀਆਂ ਅਤੇ ਨਾਲ ਹੀ ਮਾਤਾ ਸਾਹਿਬ ਕੌਰ ਜੀ ਪਾਸੋਂ ਗੁਰੂ ਜੀ ਦੇ ਅਨੇਕਾਂ ਕੌਤਕਾਂ ਬਾਰੇ ਸੁਣਕੇ ਨਿਹਾਲ ਹੁੰਦੀਆਂ। ਦੋਵੇਂ ਭੈਣਾਂ ਇਕ ਜਾਨ, ਇਕ ਸੁਰ, ਇਕ ਮੱਤ ਅਤੇ ਇਕ ਜੁੱਟ ਹੋਕੇ ਪੰਥਕ ਸੇਵਾਵਾਂ ਵਿਚ ਰੁਝੀਆਂ ਰਹਿੰਦੀਆਂ। ਮਾਨੋ ਹੁਣ ਇਹ ਸਥਾਨ ਹੀ ਸਿਖੀ ਦਾ ਕੇਂਦਰੀ ਸਥਾਨ ਬਣ ਗਿਆ ਸੀ। ਇਥੇ ਹੀ 1708 ਈ. ਵਿਚ ਦੋਵਾਂ ਮਾਤਾਵਾਂ, ਸਮੇਤ ਸਮੁੱਚੀ ਸੰਗਤ, ਨੂੰ ਦਸਮੇਸ਼ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ "ਜੋਤੀ ਜੋਤਿ ਸਮਾਉਣ ਸਬੰਧੀ ਖਬਰ ਮਿਲੀ ਦੋਵੇਂ ਮਾਤਾਵਾਂ ਅਤੇ ਗੁਰੂ ਕੀ ਸੰਗਤ ਇਕ ਵਾਰ ਤਾਂ ਬਹੁਤ ਹੀ ਜਜਬਾਤੀ ਹੋ ਗਈ ਪਰੰਤੂ ਗੁਰੂ ਘਰ ਦੀ ਸ਼ਹੀਦੀਆਂ, ਕੁਰਬਾਨੀਆਂ, ਅਕਾਲ ਪੁਰਖ ਦੇ ਭਾਣੇ, " ਤੇਰਾ ਕੀਆ ਮੀਠਾ ਲਾਗੈ ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥" (394) ਤਥਾ ਅਕਾਲ ਪੁਰਖ ਦੇ ਭਾਣੇ ਨੂੰ ਗੁਰ ਫੁਰਮਾਨ, " ਉਲਾਹਨੋ ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥" (978) ਦੀ ਰੀਤ ਅਤੇ ਸਿਧਾਂਤ ਨੂੰ ਮੰਨਦਿਆਂ ਸਾਂਤ ਹੋਕੇ ਸਹਿਜ ਵਿਚ ਆ ਗਈਆਂ ਅਤੇ ਦੋਵੇਂ ਮਾਤਾਵਾਂ ਨਿਤ ਆਪਣੇ ਸੇਵਾ ਤੇ ਸਿਮਰਨ ਦੇ ਪਵਿੱਤਰ ਕਾਰਜ ਵਿਚ ਲੀਨ ਹੋ ਗਈਆਂ। ਇਸ ਸਮੇਂ ਮਾਤਾ ਸਾਹਿਬ ਕੌਰ ਜੀ ਦੀ ਬਹਿਬਲਤਾ ਅਤੇ ਭਾਵਕਤਾ ਨੂੰ ਸਾਂਤ ਕਰਨ ਅਤੇ ਭਾਣਾ ਮੰਨਣ ਲਈ ਤਿਆਰ ਕਰਨ ਵਿਚ ਅਤੇ ਗੁਰੂ ਕੀ ਸੰਗਤ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਜੋ ਯੋਗਦਾਨ ਮਾਤਾ ਸੁੰਦਰੀ ਜੀ ਨੇ ਪਾਇਆ ਅਤੇ ਜੋ ਵਿਲੱਖਣ ਸੂਰਮਗਤੀ ਵਾਲਾ ਰੋਲ ਨਿਭਾਇਆ ਉਹ ਬਿਆਨ ਤੋਂ ਬਾਹਰ ਹੈ। ਅਜਿਹੇ ਸਮੇਂ ਵੱਡੇ-ਵੱਡੇ ਸੂਰਮੇ ਡੋਲ ਜਾਂਦੇ ਰਹੇ ਹਨ। ਇਤਿਹਾਸ ਇਸ ਤੱਥ ਦਾ ਗਵਾਹ ਹੈ। ਪਰੰਤੂ ਇਹ ਕਾਰਜ ਤਾਂ "ਬਤੀ ਸੁਲੱਖਣੀ" ਤੇ "ਜਿਤ ਗ੍ਰਹਿ ਵਸਹਿ ਸੋ ਗ੍ਰਹਿ ਸੋਭਾਵੰਤ" ਵਾਲੇ ਦੈਵੀ ਗੁਣਾਂ ਵਾਲੀ ਮਾਤਾ ਸੁੰਦਰੀ ਜੀ ਹੀ ਨਿਭਾ ਸਕੇ। ਜੋ ਲਾਸਾਨੀ ਅਤੇ ਸਮਾਜ ਲਈ ਹਮੇਸ਼ਾ-ਹਮੇਸ਼ਾਂ ਲਈ ਪ੍ਰੇਰਨਾਦਾਇਕ ਹੈ। ਇਸ ਤਰ੍ਹਾਂ ਵਿਚਰਦਿਆਂ ਦੋਵਾਂ ਮਾਤਾਵਾਂ ਅਤੇ ਗੁਰੂ ਜੀ ਦੇ ਕੁਝ ਸਿੰਘਾਂ ਨੇ ਇਹ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਦਾ ਪ੍ਰਵਾਹ ਨਿਰੰਤਰ ਲੰਮਾਂ ਸਮਾਂ ਜਾਰੀ ਰੱਖਿਆ ਅਤੇ ਖਾਲਸਾ ਪੰਥ ਨੂੰ ਇਕਮੁੱਠ ਰੱਖਦਿਆਂ ਯੋਗ ਅਗਵਾਈ ਕੀਤੀ। ਜਿਵੇਂ ਸਮਾਜ ਵਿਚ ਹਮੇਸ਼ਾ ਹੀ ਵਾਪਰਦਾ ਹੈ। ਕੁਝ ਪੰਥ ਦੋਖੀ ਸ਼ਕਤੀਆਂ ਵੱਲੋਂ ਦੋਵਾਂ ਮਾਤਾਵਾਂ ਵਿਚਕਾਰ ਇੰਤਸਾਰ-ਫੁਟ-ਪਾਉਣ ਦਾ ਵੀ ਯਤਨ ਕੀਤਾ ਗਿਆ ਪਰੰਤੂ ਦੋਵਾਂ ਹੀ ਸੂਝ, ਸੰਜਮ, ਧਰਮ ਤੇ

ਸ਼ਰਮ ਦੀ ਮੂਰਤ ਮਾਤਾਵਾਂ ਨੇ ਅਜਿਹੇ ਯਤਨਾਂ ਨੂੰ ਅਸਫਲ ਕਰ ਦਿਤਾ। ਹੌਲੀ-ਹੌਲੀ ਜਿਉਂ ਜਿਉਂ ਸੇਵਾ ਤੇ ਸਿਮਰਨ ਵਿਚ ਸਮਾਂ ਬਤੀਤ ਹੁੰਦਾ ਗਿਆ ਮਾਤਾ ਸਾਹਿਬ ਕੌਰ ਜੀ ਬਹੁਤ ਹੀ ਬੈਰਾਗ ਵਿਚ ਰਹਿਣ ਲਗੇ ਅਤੇ ਆਪਣਾ ਅੰਤ ਸਮਾਂ ਨੇੜੇ ਆਇਆ ਮਹਿਸੂਸ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖਸ਼ੇ ਸਸਤਰ ਆਪਣੀ ਵੱਡੀ ਭੈਣ ਮਾਤਾ ਸੁੰਦਰੀ ਜੀ ਨੂੰ ਸੌਂਪ ਦਿਤੇ ਅਤੇ ਕਹਿ ਦਿਤਾ ਕਿ ਉਹਨਾਂ ਨੂੰ ਇਉਂ ਮਹਿਸੂਸ ਹੋ ਰਿਹਾ ਹੈ ਕਿ ਜਿਵੇਂ ਉਹਨਾਂ (ਸਾਹਿਬ ਕੌਰ) ਦੀ ਸੰਸਾਰ ਯਾਤਰਾ ਪੂਰੀ ਹੋਣ ਵਾਲੀ ਹੈ, ਮਾਤਾ ਸੁੰਦਰੀ ਜੀ ਨੇ ਉਹਨਾਂ ਨੂੰ ਭਾਣੇ ਤੇ ਸਹਿਜ ਵਿਚ ਵਿਚਰਨ ਲਈ ਪ੍ਰੇਰਿਆ ਅਤੇ ਅੰਤ " ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ ॥ ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ ॥" (1239) ਤਥਾ "ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥" (358) ਤਥਾ "ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥" (754) ਅਨੁਸਾਰ ਇਕ ਦਿਨ ਐਸਾ ਆਇਆ ਕਿ ਮਾਤਾ ਸਾਹਿਬ ਕੌਰ ਸੁਹਿਜ ਅਵਸਥਾ ਵਿਚ " ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥" (555) ਤਥਾ " ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥" (846) ਅਨੁਸਾਰ ਪ੍ਰਭ ਲੀਨ ਹੋ ਗਏ। ਮਾਤਾ ਸੁੰਦਰੀ ਜੀ ਦੇ ਆਦੇਸ਼ ਅਨੁਸਾਰ ਮਾਤਾ ਸਾਹਿਬ ਕੌਰ ਦੇ ਦਾਹ ਸੰਸਕਾਰ ਲਈ ਗੁਰੂ ਹਰਿ ਕ੍ਰਿਸ਼ਨ ਜੀ ਦੇ ਦੇਹੁਰੇ ਲਾਗੇ ਚਿਖਾ ਤਿਆਰ ਕੀਤੀ ਗਈ ਅਤੇ ਮਾਤਾ ਸੁੰਦਰੀ ਜੀ ਨੇ ਖ਼ੁੱਦ ਆਪਣੀ ਧਰਮ, ਸ਼ਰਮ ਅਤੇ ਕਰਮ ਦੀ ਮੂਰਤ ਛੋਟੀ ਭੈਣ ਮਾਤਾ ਸਾਹਿਬ ਕੌਰ ਦਾ ਸੰਸਕਾਰ ਕੀਤਾ। ਅੱਜ ਵੀ ਗੁਰਦੁਆਰਾ ਬਾਲਾ ਸਾਹਿਬ ਵਿਖੇ ਮਾਤਾ ਜੀ ਦੀ ਯਾਦਗਾਰ ਸ਼ਸ਼ੋਭਿਤ ਹੈ। ਇਸ ਤਰ੍ਹਾਂ ਸੰਸਾਰ ਇਤਿਹਾਸ ਵਿਚ ਇਕੋ-ਇਕ ਕੌਮ ਨਾਦੀ ਪੁੱਤਰ "ਖਾਲਸਾ ਪੰਥ" ਦੀ ਪੂਜਨੀਕ ਮਾਤਾ ਸਾਹਿਬ ਕੌਰ ਦਾ ਸੰਸਾਰਕ ਜੀਵਨ ਪੰਧ "ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥" (687) ਅਤੇ " ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥" (579) ਅਨੁਸਾਰ ਸੰਪੂਰਨ ਹੋਇਆ ਅਤੇ ਇਕ ਚਰਿਤਰਵਾਨ, ਸਹਿਜ ਦੀ ਮੂਰਤ, ਸੋਭਾਵੰਤ, ਸਤਿਵੰਤੀ, ਸਬਰ, ਸੰਤੋਖ ਅਤੇ ਸੰਜਮ ਦੇ ਮੁਜਸਮੇ ਵਾਲੀ ਸ਼ਖਸੀਅਤ ਮਾਤਾ ਸਾਹਿਬ ਕੌਰ ਇਕ ਨਿਵੇਕਲਾ, ਅਲੌਕਿਕ ਅਤੇ ਅਦੁੱਤੀ ਇਤਿਹਾਸ ਸਿਰਜ ਗਏ ਜੋ ਹਮੇਸ਼ਾ-ਹਮੇਸ਼ਾ ਵਾਸਤੇ "ਨਾਰੀ ਜਗਤ" ਲਈ ਪ੍ਰੇਰਨਾ ਸਰੋਤ ਰਹੇਗਾ। ਗੁਰਬਾਣੀ ਵਿਚ ਅਜਿਹੀ ਸੋਹਾਗਣ ਸ਼ਖਸੀਅਤ ਬਾਰੇ ਫਰਮਾਇਆ ਗਿਆ ਹੈ, "ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥ ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥" (17) ਤਥਾ "ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥ ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥" (764) ਤਥਾ " ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥" (785) ਜਿਲ੍ਹਾ ਜੇਹਲਮ ਦੇ ਰੁਹਤਾਸ ਨਗਰ ਦੀ ਜੰਮਪਲ ਆਪਣੇ ਪੇਕਿਆਂ ਦੇ ਇਲਾਕੇ ਨੂੰ "ਧੰਨ ਪੋਠੋਹਾਰ" ਦਾ ਵਰਦਾਨ ਪ੍ਰਦਾਨ ਕਰਵਾਉਣ ਵਾਲੀ ਮਹਾਨ ਸ਼ਖਸੀਅਤ ਨੇ ਇਤਿਹਾਸਕਾਰਾਂ ਅਨੁਸਾਰ ਮਾਤਾ ਸਾਹਿਬ ਕੌਰ ਜੀ ਨੇ ਸੰਸਾਰ ਵਿਚ ਤਕਰੀਬਨ 65 ਸਾਲ ਦੀ ਆਯੂ ਬਤੀਤ ਕੀਤੀ ਅਤੇ ਉਹ 1747 ਈ. ਤਥਾ 1804 ਬਿਕ੍ਰਮੀ ਵਿਚ ਗੁਰੂ ਚਰਨਾਂ ਵਿਚ ਜਾ ਬਿਰਾਜੇ। ਲੇਖ ਦੀ ਸੀਮਾਂ ਨੂੰ ਮੁੱਖ ਰੱਖਦਿਆਂ ਇਹ ਸੰਖੇਪ ਬਿਰਤਾਂਤ ਹੈ ਪਰੰਤੂ ਮਾਤਾ ਜੀ ਦੇ ਜੀਵਨ ਬਾਰੇ ਪੂਰੀ ਨਿਸ਼ਠਾ ਨਾਲ ਖੋਜ ਕਰਨ ਦੀ ਲੋੜ ਹੈ ਜੋ ਸਾਡੇ ਖੋਜਰਾਥੀਆਂ ਨੂੰ ਕਰਨੀ ਲੋੜੀਂਦੀ ਹੈ।

ਭਾਰਤੀ ਖਾਸ ਕਰਕੇ ਪੰਜਾਬੀ ਸਮਾਜਿਕ ਜੀਵਨ ਵਿਚ ਸੱਸ-ਨੂੰਹ ਅਤੇ ਸੌਂਕਣਾ ਦੇ ਆਪਸੀ ਰਿਸਤਿਆਂ ਨੂੰ ਕਦੀ ਵੀ ਚੰਗੇ ਰੂਪ ਵਿਚ ਨਹੀਂ ਦਰਸਾਇਆ ਗਿਆ ਸਗੋਂ ਆਪਸੀ ਵਿਰੋਧ, ਕੁੜੱਤਣ, ਈਰਖਾ ਅਤੇ ਨਫਰਤ ਵਾਲਾ ਹੀ ਪੇਸ਼ ਕੀਤਾ ਅਤੇ ਸਮਝਿਆ ਜਾਂਦਾ ਹੈ ਅਤੇ ਬਹੁਤੇ ਕੇਸਾਂ ਵਿਚ ਇਹ ਸ਼ੱਚਾਈ ਵੀ ਹੁੰਦੀ ਹੈ ਅਤੇ ਅਣਗਿਣਤ ਕੇਸਾਂ ਵਿਚ ਅਜਿਹਾ ਹੁੰਦਾ ਵੀ ਰਿਹਾ ਹੈ ਅਤੇ ਅੱਜ ਵੀ ਹੋ ਰਿਹਾ ਹੈ। ਪਰੰਤੂ ਇਥੇ ਤਾਂ ਇਕ ਵਿਲੱਖਣ ਅਤੇ ਨਮੂਨੇ ਦਾ ਰਿਸਤਾ ਪੇਸ਼ ਕੀਤਾ ਜਾ ਰਿਹਾ ਹੈ। ਜੋ ਆਮ ਸਮਾਜਿਕ ਜੀਵਨ ਵਰਤਾਰੇ ਦੇ ਐਨ ਉਲਟ ਹੈ ਜਿਥੇ ਕੇਵਲ ਪ੍ਰੇਮ-ਪਿਆਰ, ਆਪਸੀ ਸਤਿਕਾਰ ਅਤੇ ਮੁਕੰਮਲ ਸੂਝ-ਬੂਝ ਹੀ ਹੈ। ਇਹ ਹਰ ਸਮੇਂ ਅਤੇ ਹਰ ਸਮਾਜਿਕ ਇਕਾਈ ਲਈ ਭਰਪੂਰ ਪ੍ਰੇਰਨਾਮਈ ਹੈ। ਆਦਰਸ਼ਕ ਹੈ। ਸੱਸ ਮਾਤਾ ਗੁਜਰੀ ਜੀ (ਜੋ ਵਿਧਵਾ ਹੈ। ਆਪਣੀ ਨਵੀਂ-ਨਿਵੇਕਲੀ ਨੂੰਹ-ਰਾਣੀ ਮਾਤਾ ਸਾਹਿਬ ਕੌਰ ਨੂੰ ਦਿਲ ਦੀਆਂ ਗਹਿਰਾਈਆਂ ਵਿਚੋਂ ਆਪਣੀ ਧੀ ਵਾਂਗ ਪਿਆਰ ਕਰ ਰਹੀ ਹੈ ਅਤੇ ਨੂੰਹ ਆਪਣੇ ਗੁਰੂ ਪਤੀ ਦੀ ਮਾਤਾ "ਮਾਤਾ ਗੁਜਰੀ ਜੀ" ਨੂੰ ਧਰਮ ਦੀ ਮੂਰਤ ਰੱਬ ਰੂਪ ਸਮਝਕੇ ਆਪਣੀ ਜਨਨੀ ਮਾਤਾ ਜਸਦੇਵੀ ਨਾਲੋਂ ਵੀ ਵੱਧ ਪਿਆਰ ਤੇ ਸਤਿਕਾਰ ਕਰਦੀ ਅਤੇ ਪੂਰੀ ਸ਼ਰਧਾ ਨਾਲ ਸੇਵਾ ਕਰ ਰਹੀ ਹੈ। ਇਸੇ ਤਰ੍ਹਾਂ ਆਪਣੀ ਅਕਾਲ ਚਲਾਣਾ ਕਰ ਚੁੱਕੀ ਭੈਣ ਮਾਤਾ ਜੀਤੋ ਜੀ ਦੇ ਛੋਟੇ-ਛੋਟੇ ਬਚਿਆਂ ਨੂੰ ਮਾਂ ਦੇ ਨਿੱਘ ਅਤੇ ਪਿਆਰ ਨਾਲ ਨਿਵਾਜ ਰਹੀ ਹੈ ਅਤੇ ਦਾਈ ਮਾਂ ਦੀ ਸੰਗਤ ਵਿਚ ਉਹਨਾਂ ਨਿੱਕੇ ਬਾਲਾਂ ਨੂੰ ਮਾਂ-ਪਿਆਰ ਨਾਲ ਸਰਸਰ ਕਰ ਰਹੀ ਹੈ। ਇਹ ਦੋਹਾਂ ਧੀਆਂ ਦੀ ਇਕ ਨਿਵੇਕਲੀ ਹੀ ਤਸਵੀਰ ਸੀ। ਇਹ ਗ੍ਰਹਿਸਥ ਜੀਵਨ ਦੀ ਖੁਸ਼ਹਾਲੀ, ਆਪਸੀ ਪ੍ਰੇਮ-ਪਿਆਰ ਅਤੇ ਨਰੋਈ ਜੀਵਨ ਜੁਗਤ ਦਾ ਨਮੂਨਾ ਹੈ। ਜੋ ਹਮੇਸ਼ਾ-ਹਮੇਸ਼ਾ ਹੀ ਸਾਰੇ ਪਰਿਵਾਰਾਂ ਲਈ ਇਕ ਰੋਸ਼ਨ ਮਿਨਾਰ ਦਾ ਕੰਮ ਕਰਦਾ ਰਹੇਗਾ। ਪਦਾਰਥਵਾਦ, ਲੋਭ, ਮੋਹ, ਈਰਖਾ, ਦਵੈਸ਼, ਦੁਬਿਧਾ ਅਤੇ ਦੁਬੰਦ ਦਾ ਸ਼ਿਕਾਰ ਹੋਏ-ਹੋਏ ਅਜੋਕੇ ਸਮਾਜ ਲਈ ਪੂਰੀ ਗਹਿਰ ਗੰਭੀਰਤਾ ਨਾਲ ਸੋਚਣ ਅਤੇ ਸਮਝਣ ਦੀ ਲੋੜ ਹੈ। ਅੱਜ ਕੱਲ ਪਰਿਵਾਰ ਟੁੱਟ ਰਹੇ ਹਨ। ਆਚਰਣਕ ਗਿਰਾਵਟ

ਸਿਖਰਾਂ ਉਤੇ ਹੈ। ਸਹਿਨਸ਼ੀਲਤਾ ਅਤੇ ਆਪਸੀ ਪ੍ਰੇਮ-ਪਿਆਰ ਜਿਵੇਂ ਖੰਭ ਲਾਕੇ ਹੀ ਉਡ ਗਏ ਹਨ। ਸਿੱਖ ਸਮਾਜ ਵਿਚ ਅਜਿਹਾ ਚਿੰਤਾਜਨਕ ਵਰਤਾਰਾ ਕੇਵਲ ਤੇ ਕੇਵਲ ਸਾਡੇ ਵਲੋਂ ਆਪਣੇ ਅਦੁੱਤੀ ਵਿਰਸੇ, ਇਤਿਹਾਸ, ਸਿਧਾਂਤ ਅਤੇ ਗੁਰਮਤਿ ਵਿਚਾਰ ਤੋਂ ਸੱਖਣੇ ਹੋਣ ਕਰਕੇ ਹੀ ਹੋ ਰਿਹਾ ਹੈ। ਧਾਰਮਿਕਤਾ ਜੀਵਨ ਵਿਚੋਂ ਮਨਫੀ ਹੀ ਹੁੰਦੀ ਜਾ ਰਹੀ ਹੈ। ਬੱਸ ਅਖੌਤੀ ਅਧੁਨਿਕਵਾਦ ਅਤੇ ਪਦਾਰਥਕਵਾਦ ਕੇਵਲ ਦੋ ਹੀ ਕੈਂਸਰ ਨਾਲੋਂ ਵੀ ਵੱਧ ਮਾਰੂ ਬੀਮਾਰੀਆਂ ਹਨ। ਜਿਹਨਾਂ ਦਾ ਸ਼ਿਕਾਰ ਅਜੋਕਾ ਸਿੱਖ ਸਮਾਜ ਹੋ ਰਿਹਾ ਹੈ। ਦਿਖਾਵਾ, ਡਰਾਮੇਬਾਜੀ ਅਤੇ ਅਡੰਬਰ ਹੀ ਸਾਡੇ ਜੀਵਨ ਦਾ ਸਿੰਗਾਰ ਹਨ। ਅਸੀਂ ਕਸੁੰਭੇ ਦੇ ਫੁੱਲਾਂ ਦੇ ਆਸ਼ਕ ਹੋਕੇ ਮ੍ਰਿਗ ਤ੍ਰਿਸ਼ਨਾ ਦਾ ਸ਼ਿਕਾਰ ਹੋ ਰਹੇ ਹਾਂ। ਸਾਡੀ ਰਾਜਨੀਤੀ, ਧਰਮ ਕਾਰਜ ਤੇ ਸਮਾਜਿਕ ਜਿੰਦਗੀ ਸਭ ਗੁਰਮਤਿ ਫਲਸਫੇ, ਅਦੁੱਤੀ ਵਿਰਸੇ ਅਤੇ ਵਿਲੱਖਣ ਇਤਿਹਾਸ ਤੋਂ ਕੋਹਾਂ ਦੂਰ ਜਾ ਰਹੀ ਹੈ। ਸਾਡਾ ਧਰਮ, ਵਿਰਸਾ, ਅਮੀਰ ਗੁਰਮਤਿ ਸਭਿਆਚਾਰ ਅਤੇ ਲਾਮਿਸਾਲ ਇਤਿਹਾਸ ਅਜਿਹੇ ਵਰਤਾਰੇ ਦੀ ਭੇਂਟ ਚੜ੍ਹ ਰਿਹਾ ਹੈ। ਬਸ! ਹਰ ਖੇਤਰ ਵਿਚ ਕੇਵਲ ਮਖੌਟੇ ਹੀ ਪਹਿਨੇ ਹੋਏ ਹਨ। ਸਾਡੀ ਕਹਿਣੀ ਅਤੇ ਕਰਨੀ ਵਿਚ ਢੇਰ ਸਾਰਾ ਅੰਤਰ ਹੈ। ਦਿਖਾਵੇ ਲਈ ਕੀਤੇ ਜਾ ਰਹੇ "ਲੋਕ ਭਲਾਈ ਦੇ ਕਾਰਜਾਂ" ਪਿਛੇ ਵੀ ਆਮ ਕਰਕੇ ਸਾਡਾ ਨਿਜੀ ਸੁਆਰਥ ਹੀ ਲੁਕਿਆ ਹੁੰਦਾ ਹੈ। ਇਸ ਤਰ੍ਹਾਂ ਲੋਕਾਂ ਨਾਲ ਤਾਂ ਧੋਖਾ ਹੁੰਦਾ ਹੀ ਹੈ ਪਰੰਤੂ ਮੂਲ ਰੂਪ ਵਿਚ ਇਹ ਆਪਣੇ ਆਪ ਨਾਲ ਵੀ ਧੋਖਾ ਹੀ ਹੁੰਦਾ ਹੈ। ਅੱਜ ਸਾਡੀ ਸਥਿਤੀ ਤਾਂ ਐਸੀ ਬਣੀ ਹੋਈ ਹੈ ਜਿਸ ਤਰ੍ਹਾਂ ਦੇ ਮਾੜੇ ਸਭਿਆਚਾਰ ਬਾਰੇ ਸਤਿਗੁਰਾਂ ਨੇ ਮਨੁੱਖ ਨੂੰ ਸੁਚੇਤ ਕੀਤਾ ਹੈ ਅਤੇ ਅਜਿਹੇ ਘਟੀਆ ਕਿਰਦਾਰ ਤੋਂ ਦੂਰ ਅਤੇ ਦਰੁਸਤ ਹੋਣ ਲਈ ਪ੍ਰੇਰਿਆ ਹੈ। ਗੁਰਵਾਕ ਹੈ:-

ਕੂੜੁ ਬੋਲਿ ਮੁਰਦਾਰੁ ਖਾਇ ॥
ਅਵਰੀ ਨੋ ਸਮਝਾਵਣਿ ਜਾਇ ॥
ਮੁਠਾ ਆਪਿ ਮੁਹਾਏ ਸਾਥੈ ॥
ਨਾਨਕ ਐਸਾ ਆਗੂ ਜਾਪੈ ॥ (੧੩੯)

ਸੱਚਮੁੱਚ ਹੀ ਸਾਡੀ ਹਾਲਤ ਤਾਂ "ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥" (269) ਵਾਲੀ ਹੋਈ ਹੋਈ ਹੈ। ਜਿਸ ਦੇ ਨਤੀਜੇ ਵਜੋਂ ਅਜੋਕਾ ਸਮਾਜ ਅਤੇ ਖਾਸ ਕਰਕੇ ਸਾਡੀ ਨੌਜੁਆਨ ਪੀੜ੍ਹੀ ਅਨੇਕਾਂ ਹੀ ਕਮੀਆਂ ਅਤੇ ਕਮਜੋਰੀਆਂ ਦਾ ਸ਼ਿਕਾਰ ਹੋ ਰਹੀ ਹੈ। ਇਸ ਦੁਰਗੱਤ ਅਤੇ ਨਿਘਾਰ ਲਈ ਨੌਜੁਆਨ ਪੀੜ੍ਹੀ ਨਾਲੋਂ ਅਸੀਂ ਮਾਪੇ, ਰਾਜਨੀਤਕ ਅਤੇ ਧਾਰਮਿਕ ਖੇਤਰ ਵਿਚ ਅਗਵਾਈ ਕਰਨ ਵਾਲੇ ਲੋਕ ਵੱਧ ਜਿੰਮੇਵਾਰ ਹਨ। ਜੋ ਉਹਨਾਂ ਸਾਹਮਣੇ ਆਪਣਾ ਮਿਸਾਲੀ ਉੱਚਾ-ਸੁੱਚਾ ਅਤੇ ਨਮੂਨੇ ਦਾ ਜੀਵਨ ਪੇਸ਼ ਨਹੀਂ ਕਰ ਰਹੇ। ਅਸੀਂ ਬਾਹਰੀ ਵਿਕਾਸ ਦੀ ਦੌੜ ਵਿਚ ਆਪਣਾ ਅਧਿਆਤਮਕ ਅਤੇ ਸਭਿਆਚਾਰਕ ਵਿਕਾਸ ਤਬਾਹ ਕਰੀ ਜਾ ਰਹੇ ਹਾਂ। ਜੋ ਚਿੰਤਾ ਜਨਕ ਹੈ। ਅਜੇ ਵੀ ਵਕਤ ਹੈ ਸੰਭਲਣ ਦਾ। ਸੋਚਣ ਦਾ। ਗਹਿਰ-ਗੰਭੀਰ ਹੋਣ ਦਾ। ਆਪਣੀ ਨੌਜਵਾਨ ਪੀੜ੍ਹੀ ਅਗੇ "ਪਹਿਲੇ ਮਨੁ ਪਰਬੋਧੈ ਆਪਣਾ ਪਾਛੈ ਅਵਰੁ ਰੀਝਾਵੈ॥" ਅਨੁਸਾਰ ਆਪਣਾ ਮਿਸਾਲੀ ਜੀਵਨ ਪੇਸ਼ ਕਰਨ ਦਾ। ਮਾਤਾ ਗੁਜਰੀ ਜੀ, ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ ਅਤੇ ਸਾਹਿਬ ਕੌਰ ਦੇ ਜੀਵਨ ਤੋਂ ਸਿੱਖਣ ਦੀ ਅਤੇ ਉਨ੍ਹਾਂ ਵਾਂਗ ਆਪਣੇ ਬਾਲ-ਬਾਲੜੀਆਂ ਨੂੰ ਇਕ ਆਦਰਸ਼ਕ ਜੀਵਨ ਵਾਲੇ ਬਣਾਉਣ ਦੀ ਲੋੜ ਹੈ। ਨਿਕਾ ਬੱਚਾ-ਬਚੀ ਇਕ ਅਨਘੜੇ ਅਤੇ ਸ਼ੁੱਧ ਸੋਨੇ ਵਾਂਗ ਅਨਭੋਲ ਹੀ ਹੁੰਦਾ ਹੈ। ਉਹਨਾਂ ਦੀ ਆਚਰਣ ਅਤੇ ਕਿਰਦਾਰ ਘੜ੍ਹਨ ਦੀ ਜਿੰਮੇਵਾਰੀ ਜਿਆਦਾ ਕਰਕੇ ਮਾਤਾ-ਪਿਤਾ ਅਤੇ ਹਰ ਖੇਤਰ ਵਿਚ ਕਾਰਜਸ਼ੀਲ ਵਡੇਰਿਆਂ ਦੀ ਹੀ ਹੁੰਦੀ ਹੈ। ਜਿਸ ਤੋਂ ਅਸੀਂ ਅਵੇਸਲੇ ਹਾਂ। ਇਹ ਸਾਡੀ ਘੋਰ ਫਰਜ਼-ਸਿਨਾਸੀ ਹੀ ਹੈ।

ਖਾਲਸਾ ਪੰਥ ਨੂੰ ਸਤਿਗੁਰਾਂ ਵੱਲੋਂ ਮਾਤਾ ਸਾਹਿਬ ਕੌਰ ਨੂੰ ਸਦੀਵਕਾਲ ਲਈ ਖਾਲਸਾ ਪੰਥ ਦੀ "ਮਾਤਾ" ਨਿਸਚਿਤ ਕਰਨ ਦੇ ਭੇਦ ਨੂੰ ਸਮਝਣ ਦੀ ਲੋੜ ਹੈ। ਜਿਸ ਖਾਲਸਾ ਪੰਥ ਜੋ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਦਾ ਨਾਦੀ ਪੁੱਤਰ ਅਤੇ ਵਾਸੀ ਅਨੰਦਪੁਰ ਸਾਹਿਬ ਦਾ ਬਣਾਇਆ ਗਿਆ ਉਸਦੀਆਂ ਸਫਾਂ ਅੰਦਰ ਤਾਂ ਸਕੇ ਭਰਾਵਾਂ ਵਾਲਾ ਪ੍ਰੇਮ-ਪਿਆਰ ਆਪਸੀ ਸਤਿਕਾਰ, ਸਹਿਯੋਗ ਅਤੇ ਸਹਿਹੋਂਦ ਦੀ ਭਾਵਨਾ ਹੋਣੀ ਚਾਹੀਦੀ ਹੈ। ਪਰੰਤੂ ਅਫਸੋਸ ਅਤੇ ਦੁਖਾਂਤ ਦੀ ਬਾਤ ਹੈ ਕਿ ਅੱਜ ਖਾਲਸਾ ਪੰਥ ਵੀ ਉਹਨਾਂ ਸਾਰੀਆਂ ਕਮੀਆਂ ਤੇ ਕਮਜ਼ੋਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਜਿਹਨਾਂ ਵਿਚੋਂ ਕੱਢਕੇ ਮਨੁੱਖ ਨੂੰ ਇਕ "ਸਚਿਆਰ" - "ਖਾਲਸਾ" ਹੋਂਦ ਵਿਚ ਲਿਆਉਣ ਲਈ ਸਤਿਗੁਰਾਂ, ਗੁਰੂ ਪਰਿਵਾਰਾਂ ਅਤੇ ਉਹਨਾਂ ਦੇ ਗੁਰਸਿੱਖਾਂ ਵੱਲੋਂ ਢੇਰ ਸਾਰੀਆਂ ਘਾਲਨਾਵਾਂ ਅਤੇ ਕੁਰਬਾਨੀਆਂ ਤੇ ਸ਼ਹੀਦੀਆਂ ਦਿਤੀਆਂ। ਖਾਲਸਾ ਪੰਥ ਤਾਂ ਆਪਣੇ ਗੁਣਾਂ, ਅਚਾਰ, ਵਿਹਾਰ, ਅਹਾਰ, ਫਲਸਫੇ, ਵਿਰਸੇ, ਇਤਿਹਾਸ ਅਤੇ ਸਭਿਆਚਾਰ ਕਰਕੇ ਸਾਰੇ ਸੰਸਾਰ ਤੋਂ ਨਿਵੇਕਲਾ ਅਤੇ ਨਿਰਾਲਾ ਹੈ। ਆਓ! ਆਪਣੇ ਮਹਾਨ, ਮਿਸਾਲੀ, ਅਦਭੁਤ ਵਿਰਸੇ ਅਤੇ ਫਲਸਫੇ ਦੇ ਸਹੀ ਵਾਰਸ ਬਣੀਏ ਅਤੇ ਆਪਣੀ ਨੌਜੁਆਨ ਪੀੜ੍ਹੀ ਨੂੰ ਉਸ ਵਿਲੱਖਣ ਮਾਰਗ "ਨਿਰਮਲ ਪੰਥ" ਤਥਾ "ਗੁਰਮਤਿ ਮਾਰਗ" ਦੇ ਪਾਂਧੀ ਬਣਾਈਏ। ਇਹੋ ਹੀ ਸਾਡਾ ਫਰਜ਼ ਅਵੱਲ ਹੈ। ਵਰਨਾ ਸੰਸਾਰ ਦੀਆਂ ਸਫੇ ਧਰਤੀ ਤੋਂ ਅਲੋਪ ਹੋ ਚੁੱਕੀਆਂ ਅਨੇਕਾਂ ਸਭਿਆਤਾਵਾਂ ਅਤੇ ਧਰਮਾਂ ਵਾਂਗ ਕਿਧਰੇ ਅਸੀਂ ਵੀ ਆਪਣੀ ਵਿਲੱਖਣ, ਨਿਆਰੀ ਅਤੇ ਮਾਣ ਕਰਨ ਯੋਗ ਹੋਂਦ-ਹਸਤੀ ਨੂੰ ਹੀ ਖਤਰੇ ਵਿਚ ਨਾਂ ਪਾ ਬੈਠੀਏ। ਜਾਗੋ। ਉਠੋ। ਸੰਭਲੋ। ਸੁਜੱਗ ਅਤੇ ਸੁਚੇਤ ਹੋਵੋ। ਇਸੇ ਵਿਚ ਹੀ ਆਪਣੀ ਕੌਮ ਦੀ ਭਲਾਈ ਹੈ। ਨਿਸਚੇ ਹੀ ਸਾਨੂੰ ਮਾਤਾ ਸਾਹਿਬ ਕੌਰ ਜੀ ਦੇ ਮਿਸਾਲੀ ਜੀਵਨ ਤੋਂ ਪ੍ਰੇਰਨਾ ਲੈਣ ਦੀ ਲੋੜ ਹੈ।

ਫੋਨ ਨੰ: 9915805100

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

## ਤਾਕੀ ਅਕਲ ਦੀ

ਹਰ ਕੋਈ ਫੁੱਲ ਦੀ ਮਹਿਕ ਨੂੰ ਮਾਣਦਾ ਏ,
ਕੌਣ ਸੁੰਘਦਾ ਤੋੜ ਕੇ ਖਾਰ ਤਾਈਂ?
ਦੌੜੇ, ਪਿੱਠਾਂ ਵਿਖਾ ਕੇ ਸਦਾ ਕਾਇਰ,
ਝੱਲੇ ਸੂਰਮਾ, ਸੀਨੇ ਤੇ ਵਾਰ ਤਾਈਂ।
ਖ਼ੂਬਸੂਰਤੀ ਦੀ ਤਾਂਘ ਤੜਪ ਹੁੰਦੀ,
ਅਲੜ੍ਹ ਉਮਰ ਦੀ ਹਰ ਮੁਟਿਆਰ ਤਾਈਂ।
ਤਾਕੀ ਅਕਲ ਦੀ ਕੈਲਵੀ ਖੋਲ੍ਹ, ਬਹਿ ਜਾ
ਜੇ ਤੂੰ ਵੇਖਣਾ ਹੈ ਸੰਸਾਰ ਤਾਈਂ।

## ਜਿਹਨਾਂ ਨੂੰ ਸ਼ਰਮ ਹੋਵੇ

ਦੁਨੀਆਂ ਰੋਕਦੀ, ਟੋਕਦੀ, ਨਿੰਦਦੀ ਹੈ,
ਚੰਗੇ ਕੰਮਾਂ ਵਿੱਚ ਲਗਨ ਨਾਲ ਲੱਗਿਆਂ ਨੂੰ।
ਵਾਹੀਵਾਨ, ਕਿਰਸਾਨ, ਜੁਆਨ ਫੜਕੇ,
ਵਾਹ ਲੈਂਦੇ ਨੇ ਬੱਗਿਆਂ ਢੱਗਿਆਂ ਨੂੰ।
ਥੋੜ੍ਹੀ ਜਿਹੀ ਵੀ ਜਿਹਨਾਂ ਨੂੰ ਸ਼ਰਮ ਹੋਵੇ,
ਉਹ ਢੱਕ ਕੇ ਰੱਖਦੇ ਅੱਗਿਆਂ ਨੂੰ,
ਮੱਤਾਂ ਕੈਲਵੀ ਸਾਨੂੰ ਅੱਜ ਉਹ ਦੇਂਦੇ,
ਜੁੜੇ ਬਟਨ ਨਾ ਜਿਹਨਾਂ ਦੇ ਝੱਗਿਆ।

## ਪੈਂਚਰ ਟਾਇਰ

ਧੀਆਂ ਭੈਣਾਂ ਨਾ ਮਾਵਾਂ ਮਹਿਫ਼ੂਜ਼ ਜਿੱਥੇ,
ਧਰਮੀ ਦੇਸ਼, ਮੈਂ ਓਸ ਵਿੱਚ ਵੱਸਦਾ ਹਾਂ,
ਜ਼ੁਲਮ ਵੇਖ ਕੇ ਅੱਖਾਂ ਹਾਂ ਮੀਟ ਲੈਂਦਾ,
ਬੁਜ਼ਦਿਲ, ਦੂਜਿਆਂ ਨੂੰ ਕਹਿ ਕਹਿ, ਹੱਸਦਾ ਹਾਂ,
ਚਰਨ ਘੁੱਟਾਂ ਮੈਂ ਵਹਿਸ਼ੀ ਪਾਖੰਡੀਆ ਦੇ,
ਗੌਂ ਗਰਜ਼ ਲਈ ਦੌੜਦਾ ਨੱਸਦਾ ਹਾਂ।
ਅਣਖ ਮੇਰੀਆਂ ਰਗਾਂ 'ਚੋਂ ਹਵਾ ਹੋਈ
ਪੈਂਚਰ ਟਾਇਰ ਮੈਂ ਕੈਲਵੀ ਬੱਸ ਦਾ ਹਾਂ।

## ਜੰਡ ਦਾ ਸੁਹਾਗਾ

ਆਉਂਣਾ ਦੁਨੀਆਂ ਵਿੱਚ ਉਨ੍ਹਾਂ ਹੈ ਸਫਲ ਯਾਰੋ!
ਜਿਹੜਾ ਮਿੱਠੀਆਂ ਮੁਹੱਬਤਾਂ ਵੰਡਦਾ ਏ,
ਚੰਡਦਾ ਚੰਗਾ ਉਸਤਾਦ ਸ਼ਾਗਿਰਦ ਏਦਾਂ,
ਕਾਰੀਗਰ ਜਿਉਂ ਕਹੀ ਨੂੰ ਚੰਡਦਾ ਏ,
ਗੁਨਾਹਗਾਰਾਂ ਨੂੰ ਨਹੀਂ ਸਜ਼ਾ ਮਿਲਦੀ,
ਕੀ ਕਾਨੂੰਨ ਖਿਡੌਣਾ ਖੰਡ ਦਾ ਏ?
ਰਹਿੰਦਾ ਡਲਾ ਨਾ ਕੈਲਵੀ ਕੋਈ ਸਾਬਤ,
ਫਿਰਦਾ ਜਿੱਥੇ ਸੁਹਾਗਾ ਜੰਡ ਦਾ ਏ,

## ਅਕਲਮੰਦ

ਅਕਲਮੰਦ ਬੰਦਾ ਖੋਜੇ ਦਿਲ ਅਪਣਾ,
ਮਨ ਦੌੜਦੇ ਨੂੰ, ਅੰਦਰ ਵਾੜਦਾ ਏ।
ਉਹ ਦੁਨੀਆਂ ਨੂੰ ਰੱਬ ਦਾ ਰੂਪ ਸਮਝੇ
ਵਰਕੇ ਕੁਫਰ ਕਿਤਾਬ ਦੇ ਪਾੜਦਾ ਏ।
ਲੈ ਕੇ ਥਾਪੜਾ ਆਪਣੇ ਗੁਰੂ ਕੋਲੋਂ,
ਰੰਗ ਰੂਹ ਤੇ ਸਿਦਕ ਦਾ ਚਾੜ੍ਹਦਾ ਏ।
ਹੁੰਦਾ ਸ਼ੁੱਧ ਉਹ ਕੈਲਵੀ, ਬਣੇ ਕੁੰਦਨ,
ਆਪਣੇ ਮਨ ਦੀ ਮੈਲ ਨੂੰ ਸਾੜਦਾ ਏ।

ਫੋਨ ਨੰ: 9878381474

ਇੱਕਵੀਂ ਸਦੀ ਵਿੱਚ ਪੁੱਜ ਕੇ ਵੀ,
ਘੱਸੇ ਪਿਟੇ ਰਿਵਾਜ਼ ਕਿਉਂ ਛੱਡਦੇਂ ਨਹੀਂ।
ਸਾਇੰਸ ਦੇ ਯੁੱਗ ਵਿੱਚ ਵੀ,
ਦਿਲ 'ਚੋਂ ਵਹਿਮ-ਭਰਮ ਕਿਉਂ ਕੱਢਦੇ ਨਹੀਂ।
ਮੜ੍ਹੀ ਮਸਾਣਾਂ, ਫੋਕੇ ਕਰਮ-ਕਾਂਡਾਂ 'ਚੋਂ
ਉਦੋਂ ਤੱਕ ਨਹੀਂ ਤੁਸੀਂ ਨਿਕਲ ਸਕਦੇ।
'ਨਸੀਬ' ਜਦ ਤੱਕ ਸੱਚੇ ਦਿਲ ਤੋਂ
ਗੁਰੂ ਗ੍ਰੰਥ ਸਾਹਿਬ ਦੇ ਲੜ ਲਗਦੇ ਨਹੀਂ।

# ਇੱਕ ਵੱਡਾ ਭੁਲੇਖਾ ਕਿ ਕੇਸ ਗੁਰੂ ਗੋਬਿੰਦ ਸਿੰਘ ਜੀ ਨੇ ਰਖਾਏ ਸਨ

ਡਾ. ਦਲਜੀਤ ਸਿੰਘ

ਕੇਸ ਸਰੀਰ ਦੇ ਮੁੱਖ ਅਤੇ ਅਹਿਮ ਅੰਗ ਹਨ । ਜਿਸ ਤਰ੍ਹਾਂ ਸਰੀਰ ਉੱਤੇ ਲੋੜ ਅਨੁਸਾਰ ਪਰਮਾਤਮਾ ਨੇ ਹੋਰ ਅੰਗ ਲਗਾਏ ਹਨ, ਉਸੇ ਤਰ੍ਹਾਂ ਸਰੀਰ ਦੇ ਵੱਖ-ਵੱਖ ਥਾਵਾਂ 'ਤੇ ਕੇਸ ਵੀ ਉਗਾਏ ਹਨ। ਬੱਚੇ ਦੇ ਜਨਮ ਤੋਂ ਹੀ ਸਿਰ 'ਤੇ ਕੇਸ ਹੁੰਦੇ ਹਨ । ਵੱਖੋ-ਵੱਖਰੀਆਂ ਸਰੀਰਕ ਥਾਵਾਂ ਅਨੁਸਾਰ ਕੇਸ ਛੋਟੇ-ਵੱਡੇ ਹੁੰਦੇ ਹਨ। ਹਰੇਕ ਥਾਵਾਂ ਦੇ ਕੇਸਾਂ ਦੇ ਲਾਭ ਅਤੇ ਕੰਮ (Functions & Utility) ਵੱਖੋ-ਵੱਖਰੇ ਹੁੰਦੇ ਹਨ ।

ਸੰਸਾਰ ਦੇ ਲਗਭਗ ਸਾਰੇ ਧਾਰਮਿਕ ਆਗੂ ਕੇਸਾਧਾਰੀ ਹੋਏ ਹਨ, ਜਿਵੇਂ ਕਿ ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਰਾਮ, ਕ੍ਰਿਸ਼ਨ, ਵਿਸ਼ਕਰਮਾ, ਹਜ਼ਰਤ ਮੁਹੰਮਦ, ਹਜ਼ਰਤ ਮੂਸਾ, ਹਜ਼ਰਤ ਈਸਾ ਤੋਂ ਇਲਾਵਾ ਸਾਰੇ ਹੀ ਸਿੱਖ ਗੁਰੂ ਸਾਹਿਬਾਨ ਆਦਿ । ਕਈ ਵਾਰੀ ਕਈ ਮਨੁੱਖ ਸਿੱਖਾਂ 'ਤੇ ਸਵਾਲ ਕਰਦੇ ਹਨ ਕਿ ਤੁਸੀਂ ਕੇਸ ਕਿਉਂ ਰਖਦੇ ਹੋ? ਤੱਥਾਂ ਤੋਂ ਪਰੇ ਭੋਲਿਆਂ ਲੋਕਾਂ ਨੂੰ ਇਹ ਨਹੀਂ ਪਤਾ ਕਿ ਇਹ ਸਵਾਲ ਹੀ ਗਲਤ ਹੈ, ਜਿਵੇਂ ਕਿ ਕੋਈ ਇਹ ਸਵਾਲ ਕਰੇ ਕਿ ਤੂੰ ਸਿਰ ਕਿਉਂ ਰਖਿਆ ਹੈ ਜਾਂ ਅੱਖਾਂ ਕਿਉਂ ਰੱਖੀਆਂ ਹਨ ਜਾਂ ਹੱਥ, ਪੈਰ, ਨੱਕ, ਕੰਨ ਕਿਉਂ ਰੱਖੇ ਹਨ। ਜਿਸ ਤਰ੍ਹਾਂ ਸਿੱਖ ਸਰੀਰ ਦੇ ਬਾਕੀ ਅੰਗ ਰੱਖਦੇ ਹਨ, ਉਸੇ ਤਰ੍ਹਾਂ ਸਿੱਖ ਰੱਬ ਦੀ ਦਿੱਤੀ ਦਾਤ ਕੇਸ ਵੀ ਰੱਖਦੇ ਹਨ। ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਸਿਰ 'ਤੇ ਕੇਸ ਹੁੰਦੇ ਹਨ, ਸਮੇਂ ਅਤੇ ਉਮਰ ਅਨੁਸਾਰ ਸਰੀਰ ਦੇ ਦੂਜੇ ਅੰਗਾਂ 'ਤੇ ਵੀ ਕੇਸ ਉਗ ਪੈਂਦੇ ਹਨ ।

ਕੇਸ ਅਤੇ ਦਸਤਾਰ ਸਿੱਖ ਦੇ ਅਨਿਖੜਵੇਂ ਅੰਗ ਹਨ । ਸਿੱਖ ਦੀ ਪਹਿਲੀ ਪਹਿਚਾਣ ਹੀ ਕੇਸ ਹਨ। ਗੁਰੂ ਸਾਹਿਬਾਨ ਦੇ ਵਿਚਾਰਾਂ ਨੂੰ ਫ਼ਾਰਸੀ ਦੇ ਇਕ ਵਿਦਵਾਨ ਨੇ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ -

ਨਿਸ਼ਾਨਿ ਸਿੱਖੀ ਈਂ ਪੰਜ ਹਰਫ ਕਾਫ।।
ਹਰਗਿਜ਼ ਨਾ ਬਾਸ਼ਿਦ ਈਂ ਪੰਜ ਮੁਆਫ।।
ਕੜਾ ਕਾਰਦੋ ਕੱਛ ਕੰਘਾ ਬਿਦਾਂ।।
ਬਿਨਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ।।

ਅਰਥਾਤ-ਪੰਜ ਕੱਕੇ ਸਿੱਖੀ ਦੀ ਨਿਸ਼ਾਨੀ ਹਨ ਅਤੇ ਜੇ ਕੋਈ ਇਨ੍ਹਾਂ ਪੰਜਾਂ ਕੱਕਿਆਂ ਨੂੰ ਨਾ ਰੱਖੇ ਤਾਂ ਉਸ ਨੂੰ ਮੁਆਫ ਨਹੀਂ ਕੀਤਾ ਜਾ ਸਕਦਾ । ਕੜਾ, ਕ੍ਰਿਪਾਨ, ਕਛਹਿਰਾ ਅਤੇ ਕੰਘਾ ਦੀ ਅਹਿਮੀਅਤ ਵੀ ਬਿਨ੍ਹਾ ਕੇਸਾਂ ਤੋਂ ਕੁੱਛ ਨਹੀਂ। ਭਾਵ ਪੰਜਾਂ ਕੱਕਿਆਂ ਵਿਚ ਵੀ ਕੇਸ ਮੁੱਖ ਹਨ । ਸੋ ਆਉ, ਅਸੀਂ ਕੇਸ ਅਤੇ ਦਸਤਾਰ ਨਾਲ ਪਿਆਰ ਕਰੀਏ ਅਤੇ ਆਪਣੀ ਪਹਿਚਾਣ ਨੂੰ ਕਾਇਮ ਰੱਖੀਏ, ਕਿਉਂਕਿ ਕੇਸ ਸਿੱਖੀ ਦੀ ਪਹਿਚਾਣ ਹੈ ਅਤੇ ਪੱਗ ਸਿੱਖੀ ਦਾ ਤਾਜ ਹੈ ।

ਕਈ ਮਨੁੱਖ ਇਹ ਕਹਿੰਦੇ ਸੁਣੇ ਹਨ ਕਿ ਸਿੱਖਾਂ ਨੂੰ ਕੇਸ ਰੱਖਣ ਦਾ ਹੁਕਮ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ ਸੀ, ਜਦੋਂ ਉਨ੍ਹਾਂ ਨੇ ਆਨੰਦਪੁਰ ਸਾਹਿਬ ਵਿਖੇ 1699 ਈ. ਨੂੰ ਅੰਮ੍ਰਿਤਪਾਨ ਕਰਵਾਇਆ ਸੀ, ਇਸ ਤੋਂ ਪਹਿਲਾਂ ਕੇਸ ਰੱਖਣ ਦਾ ਰਿਵਾਜ਼ ਨਹੀਂ ਸੀ। ਇਹੋ ਜਿਹੀਆਂ ਗੱਲਾਂ ਕਰਨ ਵਾਲੇ ਮਨੁੱਖਾਂ ਉਤੇ ਤਰਸ ਆਉਂਦਾ ਹੈ, ਜਾਂ ਤਾਂ ਉਹ ਸਿੱਖ ਇਤਿਹਾਸ ਅਤੇ ਗੁਰਬਾਣੀ ਤੋਂ ਬਿਲਕੁਲ ਅਨਜਾਣ ਹਨ ਜਾਂ ਫਿਰ ਸ਼ਰਾਰਤੀ। ਇਤਿਹਾਸ ਅਤੇ ਗੁਰਬਾਣੀ ਪੜ੍ਹਿਆਂ ਇਹ ਗੱਲ ਸਪਸ਼ਟ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਿੱਖਾਂ ਨੂੰ ਕੇਸ, ਦਾੜ੍ਹੀ ਰੱਖਣ ਦੀ ਸਿੱਖਿਆ ਦਿੱਤੀ ਜਾਂਦੀ ਰਹੀ ਹੈ। ਪ੍ਰਸਿੱਧ ਵਿਦਵਾਨ ਗੁਰਪੁਰਵਾਸੀ ਪ੍ਰਿੰ. ਸਤਿਬੀਰ ਸਿੰਘ ਜੀ ਨੇ ਇਤਿਹਾਸਿਕ ਹਵਾਲਾ ਦਿੰਦੇ ਹੋਏ ਆਪਣੀ ਪੁਸਤਕ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਪਾਸੋਂ ਭਾਈ ਮਰਦਾਨਾ ਜੀ ਨੇ ਉਚੇਚੇ ਤੌਰ 'ਤੇ ਉਪਦੇਸ਼ ਮੰਗਿਆ ਸੀ ਤਾਂ ਆਪ ਜੀ ਨੇ ਫੁਰਮਾਇਆ ਸੀ - "ਮਰਦਾਨਿਆ ਤੀਨ ਬਾਤਾਂ ਕਰੀਂ- ਇਕ ਕੇਸ ਨਹੀਂ ਕਟਾਉਣੇ ਦੂਸਰਾ ਅੰਮ੍ਰਿਤ ਵੇਲਾ ਨਹੀਂ ਖੰਞਾਉਨਾ ਅਤੇ ਆਏ ਗਏ ਸਾਧ-ਸੰਤ-ਅਤਿਥੀ ਦੀ ਪ੍ਰੇਮ ਨਾਲ ਸੇਵਾ ਕਰਨੀ।।'' ਕੇਸਾਂ ਦੀ ਬੇਅਦਬੀ ਨਹੀਂ ਕਰਨੀ, ਇਹ ਹੁਕਮ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਹੋ ਰਹੇ ਸਨ । ਗੁਰੂ ਹਰਿ ਰਾਏ ਜੀ ਦੁਆਰਾ ਭਾਈ ਹਕੀਕਤ ਰਾਏ ਜੀ ਦੇ ਦਾਦਾ ਲਾਲਾ ਨੰਦ ਲਾਲ ਨੂੰ ਕੀਤੇ ਹੁਕਮਾਂ ਵਿਚ ਇਹ ਮੁੱਖ ਸਨ-"ਟੋਪੀ ਨਹੀਂ ਪਹਿਨਣੀ, ਕੇਸ ਨਹੀਂ ਕਟਾਉਣੇ ਅਤੇ ਤਮਾਕੂ ਦਾ ਸੇਵਨ ਨਹੀਂ ਕਰਨਾ।'' ਪੁਰਾਤਨ ਜਨਮ ਸਾਖੀ ਦੇ ਪੰਨਾ 144 '*ਮੱਕੇ ਮਦੀਨੇ ਦੀ ਗੋਸ਼ਟੀ*' ਅਨੁਸਾਰ ਗੁਰੂ ਨਾਨਕ ਜੀ ਨੇ ਮੱਕੇ ਦੀ ਫੇਰੀ ਸਮੇਂ ਕਿਹਾ - "*ਸਾਬਤ ਸੂਰਤ ਰੱਬ ਦੀ ਭੰਨਨ ਬੇਈਮਾਨ।*'' ਅਰਥਾਤ ਰੱਬ ਦੀ ਬਖਸ਼ੀ ਦਾਤ ਸਾਬਤ ਸੂਰਤ ਨੂੰ ਭੰਨਨ ਵਾਲਾ ਬੇਈਮਾਨ ਹੈ। ਕੇਸ, ਦਾੜ੍ਹੀ, ਮੁੱਛਾਂ ਅਤੇ ਭਰਵੱਟਿਆਂ ਦੀ ਬੇਅਦਬੀ ਕਰਨੀ ਅਤੇ ਸਿੱਖ ਇਸਤਰੀਆਂ ਵਲੋਂ ਨੱਕ-ਕੰਨ ਛੇਦਨੇ ਸਾਬਤ ਸੂਰਤ ਭੰਨਨ ਦੇ ਬਰਾਬਰ ਹੈ। ਇਸ ਤੋਂ ਇਲਾਵਾ ਹੋਰ ਵੀ ਇਤਿਹਾਸਕ ਪ੍ਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਸਾਰੇ ਹੀ ਗੁਰੂ ਸਾਹਿਬਾਨ ਕੇਸ, ਦਾੜ੍ਹੀ ਨੂੰ ਰੱਬ ਦੀ ਬਖਸ਼ਿਸ਼ ਸਮਝ ਕੇ ਪੂਰਨ ਰੂਪ ਵਿਚ ਰੱਖਣ ਦੀ ਸਿੱਖਿਆ ਦੇਂਦੇ ਰਹੇ ਹਨ।

ਗੁਰਬਾਣੀ ਪੜ੍ਹਿਆਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਗੁਰੂ ਸਾਹਿਬਾਨ ਨੇ ਰੱਬ ਨੂੰ ਲੰਮੜੇ ਵਾਲਾਂ ਵਾਲਾ, ਕੇਸ਼ਵ (ਕੇਸਾਂ ਵਾਲਾ) ਆਦਿ ਨਾਵਾਂ ਨਾਲ ਸੰਬੋਧਨ ਕੀਤਾ ਹੈ । ਗੁਰਬਾਣੀ ਵਿਚ ਕਈ ਥਾਵਾਂ 'ਤੇ ਕੇਸਾਂ ਦਾ ਜ਼ਿਕਰ ਕੀਤਾ ਹੋਇਆ ਮਿਲਦਾ ਹੈ, ਜਿਵੇਂ ਕਿ-

ਤੇਰੇ ਬੰਕੇ ਲੋਇਣ, ਦੰਤ ਰੀਸਾਲਾ।।
ਸੋਹਣੇ ਨਕ, ਜਿਨ ਲੰਮੜੇ ਵਾਲਾ।।

(ਪੰਨਾ ੫੬੭)

ਹਰਿ ਹਰਿ ਨਾਮੁ. ਦ੍ਰਿੜਾਇਓ ਗੁਰਿ ਮੀਠਾ,
ਗੁਰ ਪਗ ਝਾਰਹ ਹਮ ਬਾਲ।।

(ਪੰਨਾ ੧੩੩੫)

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ।।

(ਪੰਨਾ ੭੪੫)

ਕੇਸਾ ਕਾ ਕਰਿ ਚਵਰੁ ਢੁਲਾਵਾ,
ਚਰਣ ਧੂੜਿ ਮੁਖਿ ਲਾਈ।।

(ਪੰਨਾ ੭੪੯)

ਸਤਿਗੁਰੁ ਅਪਨਾ ਸਦ ਸਦਾ ਸਮਾਰੇ।।
ਗੁਰ ਕੇ ਚਰਨ ਕੇਸ ਸੰਗਿ ਝਾਰੇ ।।

(ਪੰਨਾ ੩੮੭)

ਕੇਸ ਸੰਗਿ ਦਾਸ ਪਗ ਝਾਰਉ,
ਇਹੈ ਮਨੋਰਥ ਮੋਰ।।

(ਪੰਨਾ ੫੦੦)

ਸਾਬਤ ਸੂਰਤਿ ਦਸਤਾਰ ਸਿਰਾ।।

(ਪੰਨਾ ੧੦੮੪)

ਸੰਤਾ ਮਾਨਉ, ਦੂਤਾ ਡਾਨਉ, ਇਹ ਕੁਟਵਾਰੀ ਮੇਰੀ।।
ਦਿਵਸ ਰੈਨਿ ਤੇਰੇ ਪਾਉ ਪਲੋਸਉ,
ਕੇਸ ਚਵਰ ਕਰਿ ਫੇਰੀ।। (ਪੰਨਾ ੮੬੯)

ਉਪਰ ਲਿਖੇ ਗੁਰ-ਬਚਨ ਸਪੱਸ਼ਟ ਕਰਦੇ ਹਨ ਕਿ ਗੁਰੂ ਸਾਹਿਬ ਆਪ ਸਾਬਤ ਸੂਰਤ ਕੇਸਾਧਾਰੀ ਸਨ, ਕਿਉਂਕਿ ਕੇਸ-ਰਹਿਤ ਮਨੁੱਖ ਇਹੋ ਜਿਹੀਆਂ ਗੱਲਾਂ ਨਹੀਂ ਕਰ ਸਕਦਾ।

ਗੁਰੂ ਗੋਬਿੰਦ ਸਿੰਘ ਜੀ ਨੇ ਅਜਿਹਾ ਕੋਈ ਵੀ ਕੰਮ ਨਹੀਂ ਕੀਤਾ ਜਾਂ ਅਜਿਹਾ ਕੋਈ ਵੀ ਉਪਦੇਸ਼ ਨਹੀਂ ਦਿੱਤਾ, ਜਿਹੜੀ ਗੱਲ ਗੁਰੂ ਨਾਨਕ ਦੇਵ ਜੀ ਤੋਂ ਵੱਖਰੀ ਹੋਵੇ । ਸਮੇਂ ਅਤੇ ਮਾਹੌਲ ਅਨੁਸਾਰ ਕੰਮ ਕਰਨ ਦੇ ਢੰਗ ਬਦਲ ਸਕਦੇ ਹਨ ਅਤੇ ਇਹ ਬਦਲਣਾ ਸੁਭਾਵਕ ਹੈ, ਪਰ ਸਿਖਿਆ ਦਾ ਮੂਲ ਭਾਵ ਇਕੋ ਹੀ ਰਿਹਾ। ਪਹਿਲੇ ਸਰੂਪ ਵਿਚ ਗੁਰੂ ਨਾਨਕ ਜੀ ਨੇ- "ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚ।। ਨਾਨਕ ਤਿਨ ਕੇ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ।। ਜਿਥੈ ਨੀਚ ਸਮਾਲੀਅਨ, ਤਿਥੈ ਨਦਰਿ ਤੇਰੀ ਬਖਸੀਸ।।''

(ਪੰਨਾ ੧੫)

ਕਹਿ ਕੇ ਨੀਵਿਆਂ ਨੂੰ ਗਲੇ ਲਗਾਇਆ ਸੀ ਤਾਂ ਦਸਵੇਂ ਸਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਨੀਵੇਂ-ਉੱਚੇ ਹਰੇਕ ਨੂੰ ਇਕੋ ਬਾਟੇ ਵਿਚ ਅੰਮ੍ਰਿਤਪਾਨ ਕਰਵਾਇਆ ਸੀ। ਪਹਿਲੇ ਸਰੂਪ ਵਿਚ ਗੁਰੂ ਨਾਨਕ ਦੇਵ ਜੀ ਨੇ ਸਮੇਂ ਦੇ ਬਾਦਸ਼ਾਹ ਬਾਬਰ ਨੂੰ ਜਾਬਰ, ਪਾਪ ਦੀ ਜੰਞ ਲੈ ਕੇ ਆਉਣ ਵਾਲਾ ਅਤੇ ਹੋਰ ਬਹੁਤ ਕੁਝ ਕਿਹਾ ਤਾਂ ਲੋੜ ਪੈਣ 'ਤੇ ਪੰਜਵੇਂ ਅਤੇ ਨੌਂਵੇਂ ਸਰੂਪ ਵਿਚ ਸ਼ਹੀਦੀ ਵੀ ਦਿੱਤੀ ਅਤੇ ਸਮੇਂ ਦੀ ਮੰਗ ਅਨੁਸਾਰ ਛੇਵੇਂ ਅਤੇ ਦਸਵੇਂ ਸਰੂਪ ਨੂੰ ਹਥਿਆਰ ਵੀ ਚੁੱਕਣੇ ਗਏ। ਗੁਰੂ ਸਾਹਿਬਾਨ ਇਕ ਸੱਚੇ ਵੈਦ (ਡਾਕਟਰ) ਸਨ, ਤੇ ਸੱਚਾ ਵੈਦ ਲੋੜ ਅਨੁਸਾਰ ਇਲਾਜ ਕਰਦਾ ਹੈ ।

ਕੁਝ ਇਤਿਹਾਸਕਾਰਾਂ ਨੇ ਅਗਿਆਨਤਾਵਸ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖਸੀਅਤ ਨੂੰ ਵੱਖੋ-ਵੱਖਰਾ ਕਰਨ ਦਾ ਯਤਨ ਕੀਤਾ ਹੈ, ਪਰ ਉਨ੍ਹਾਂ ਨੂੰ ਕਾਮਯਾਬੀ ਨਹੀਂ ਮਿਲੀ। ਗੁਰਬਾਣੀ ਦੀ ਤੁਕ "ਇਕਾ ਬਾਣੀ, ਇਕੁ ਗੁਰੁ, ਇਕੋ ਸਬਦੁ ਵੀਚਾਰੁ।।'' (ਪੰਨਾ ੬੪੬) ਅਨੁਸਾਰ ਸਾਰੇ ਹੀ ਗੁਰੂ ਸਾਹਿਬਾਨ ਆਤਮਿਕ ਤੌਰ 'ਤੇ ਇਕ ਜੋਤਿ ਸਨ, ਉਨ੍ਹਾਂ ਦੀ ਸਿਖਿਆ ਦਾ ਮੂਲ ਭਾਵ ਇਕ ਸੀ, ਕਿਧਰੇ ਵੀ ਵਿਚਾਰ ਜਾਂ ਸਿਧਾਂਤ ਦਾ ਵਿਰੋਧ ਨਹੀਂ ਸੀ। ਸਾਰੇ ਹੀ ਗੁਰੂ ਸਾਹਿਬਾਨ ਜਿੱਥੇ ਆਪ ਕੇਸਧਾਰੀ ਸਨ, ਉੱਥੇ ਉਹ ਆਪਣੇ ਸਿੱਖ ਸ਼ਰਧਾਲੂਆਂ ਨੂੰ ਵੀ ਸਾਬਤ ਸੂਰਤ ਕੇਸਾਧਾਰੀ ਬਨਣ ਦੀ ਸਿਖਿਆ ਦੇਂਦੇ ਰਹੇ। ਸਰੀਰ ਦੇ ਕਿਸੇ ਵੀ ਅੰਗ ਦੇ ਕੇਸਾਂ ਦੀ ਬੇਅਦਬੀ ਕਰਨ ਵਾਲੇ ਵੀਰ/ਭੈਣ ਸਿੱਖੀ ਵਿਚ ਕੇਸਾਂ ਦੀ ਮਹਾਨਤਾ ਨੂੰ ਸਮਝਦੇ ਹੋਏ ਕੇਸਾਂ ਦੀ ਬੇਅਦਬੀ ਕਰਨੀ ਛੱਡ ਕੇ ਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਨਣ। ਫੁਰਮਾਣ ਹੈ-

ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ।।

ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ।।'' (ਪੰਨਾ ੬੦੧)

ਪੱਗੜੀ ਸੰਭਾਲ ਵੀਰਾ

ਦਸਤਾਰ ਸਿੱਖ ਦੀ ਸ਼ਾਨ ਹੈ ਅਤੇ ਉਸਦੀ ਇੱਜ਼ਤ ਅਤੇ ਅਣਖ ਦੀ ਪ੍ਰਤੀਕ ਹੈ। ਫੈਸ਼ਨਪ੍ਰਸਤੀ ਦੇ ਇਸ ਦੌਰ ਵਿੱਚ ਬਿਨ੍ਹਾਂ ਸੋਚੇ ਵਿਚਾਰੇ ਕਿਸੇ ਸ਼ਿੰਗਾਰ ਦੇ ਮਗਰ ਤੁਰ ਪੈਣਾ ਆਮ ਮੁੰਡੇ ਕੁੜੀਆਂ ਦਾ ਸੁਭਾਅ ਬਣ ਚੁੱਕਾ ਹੈ। ਸਿੱਖ ਦਾ ਵਿਸ਼ੇਸ਼ ਸਰੂਪ ਸਤਿਗੁਰਾਂ ਨੇ ਬਖਸ਼ਿਆ ਹੈ। ਸਿੱਖ ਲਈ ਸੱਭ ਤੋਂ ਉਤਮ ਕੇਸ ਹਨ। ਕੇਸਾਂ ਵਿੱਚ ਮਿੱਟੀ ਘੱਟਾ ਨਾ ਪਵੇ, ਜੂਠੇ-ਗੰਦੇ ਹੱਥ ਨਾ ਲਗਣ ਅਤੇ ਕੇਸ ਨਾ ਖਿਲਰਨ, ਇਸ ਲਈ ਕੇਸਾਂ ਨੂੰ ਢੱਕ ਕੇ ਰਖਣਾ ਚਾਹੀਦਾ ਹੈ। ਛੋਟੇ ਬੱਚੇ, ਜਿਹੜੇ ਦਸਤਾਰ (ਪੱਗ) ਨਹੀਂ ਸੰਭਾਲ ਸਕਦੇ, ਉਨ੍ਹਾਂ ਲਈ ਪਟਕਾ ਠੀਕ ਹੈ, ਪਰ ਜਦੋਂ ਉਮਰ 10-12 ਸਾਲਾਂ ਦੀ ਹੋ ਜਾਵੇ ਤਾਂ ਦਸਤਾਰ ਬੰਨ੍ਹਣੀ ਆਰੰਭ ਕਰ ਦੇਣ ਚਾਹੀਦੀ ਹੈ।

ਫੋਨ ਨੰ: 09333385185

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

ਕਸ਼ਮੀਰ ਦੀਆਂ ਸੰਗਤਾਂ ਵਲੋਂ ਗੁਰੂ ਹਰਿਗੋਬਿੰਦ ਸਾਹਿਬ ਪਾਸ ਦਰਸ਼ਨ ਦੇਣ ਲਈ ਤਾਂਘਾਂ ਭਰੀਆਂ ਅਰਦਾਸਾਂ ਪੁਜੀਆਂ ਤਾਂ ਗੁਰੂ ਜੀ ਨੇ ਵਿਲਕ ਦੀਆਂ ਆਤਮਾਵਾਂ ਨੂੰ ਸ਼ਾਂਤ ਕਰਨ ਹਿੱਤ ਆਪਣੀ ਥਾਂ (ਪੁੱਗੀ ਹੋਈ ਨਰਦ) ਭਾਈ ਗੜ੍ਹੀਏ ਨੂੰ ਕਸ਼ਮੀਰ ਵੱਲ ਟੋਰ ਦਿੱਤਾ। ਮੰਜਲਾਂ ਮਾਰਦਾ ਭਾਈ ਗੜ੍ਹੀਆ ਜਦ ਗੁਜਰਾਤ ਪੁੱਜਾ ਤਾਂ ਸੰਗਤਾਂ ਵਿੱਚ ਪ੍ਰੇਮ ਤੇ ਉਤਸ਼ਾਹ ਉਮਡ ਆਇਆ ਸਤਿਸੰਗ ਹੋਣ ਲੱਗਾ। ਭਾਈ ਸਾਹਿਬ ਗੁਰਮਤਿ ਪ੍ਰਚਾਰ ਹਿੱਤ ਗੁਰਬਾਣੀ ਦਾ ਕੀਰਤਨ, ਕਥਾ, ਗੁਰੂ ਕੇ ਜੰਗਾਂ ਦੀਆਂ ਸਾਖੀਆਂ ਬੜੇ ਪ੍ਰੇਮ ਨਾਲ ਸੁਣਾਉਂਦੇ, ਸਾਈਂ ਦੌਲੇ ਸ਼ਾਹ ਇਸ ਸਤਿਸੰਗ ਵਿੱਚ ਬੜੇ ਪ੍ਰੇਮ ਨਾਲ ਸ਼ਾਮਲ ਹੋ ਕੇ ਲਾਹਾ ਲੈਂਦੇ ਰਹੇ ਕੁਝ ਦਿਨ ਰਹਿ ਕੇ ਭਾਈ ਗੜ੍ਹੀਏ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਕਸ਼ਮੀਰ ਨੂੰ ਤਿਆਰੀ ਕੀਤੀ ਤਾਂ ਸਾਈਂ ਦੌਲੇ ਸ਼ਾਹ ਨੇ ਗੁਰ ਗੋਲਕ ਲਈ ਆਪਣੇ ਪਾਸੋਂ ਤੇ ਆਪਣੇ ਸੇਵਕਾਂ ਤੇ ਹੋਰ ਸੰਗਤਾਂ ਪਾਸੋਂ ਮਾਇਆ ਇਕੱਤਰ ਕਰਕੇ ਦਿੱਤੀ ਤਾਂ ਭਾਈ ਗੜ੍ਹੀਏ ਨੇ ਸਾਰੀ ਰਕਮ ਦੀ ਹੁੰਡੀ ਕਰਕੇ ਗੁਰੂ ਜੀ ਨੂੰ ਭੇਜ ਦਿੱਤੀ। ਇਸ ਦਾ ਦੌਲੇ ਸ਼ਾਹ ਤੇ ਚੰਗਾ ਪ੍ਰਭਾਵ ਪਿਆ। ਭਾਈ ਗੜ੍ਹੀਏ ਦੇ ਕਪੜੇ ਪਾਟੇ ਤੇ ਟੁੱਟੀ ਜੁੱਤੀ ਵੇਖ ਸੱਭ ਕੁੱਝ ਨਵਾਂ ਬਣਵਾ ਦਿੱਤਾ ਪਰ ਭਾਈ ਜੀ ਨੇ ਓਹ ਵੀ ਕਿਸੇ ਲੋੜਵੰਦ ਨੂੰ ਦੇ ਦਿੱਤੇ ਇਸ ਤੋਂ ਖੁਸ਼ ਹੋ ਕੇ ਗੁਰ ਸਿੱਖ ਜੀਵਨ ਦੀ ਸ਼ਲਾਘਾ ਭਰਪੂਰ ਸ਼ਬਦਾਂ ਵਿਚ ਕੀਤੀ।

## ਪਹਾੜੀ ਰਾਜਿਆਂ ਦੀ ਚਿੱਠੀ

ਭੰਗਾਣੀ ਦੀ ਲੜਾਈ ਵਿੱਚ ਰਾਜਿਆਂ ਦਾ ਹਾਰ ਕੇ ਜਾਣਾ ਮਾਨੋ ਮੌਤੋਂ ਹੇਠਾਂ ਡਿਗਣਾ ਸੀ। ਰਾਜੇ ਦਾਦਿਉਂ ਪੜਦਾਦਿਉਂ ਰਾਜ ਵਿਚ ਰਚੇ ਤੇ ਲੜਾਈਆਂ ਦੇ ਆਦੀ ਹੋ ਚੁੱਕੇ ਸਨ। ਪਰ ਕੱਲ੍ਹ ਦੇ ਉਠੇ ਨੌਜਵਾਨ ਜਿਸ ਪਾਸ ਇਕੋ ਇਕ ਪਿੰਡ (ਜੋ ਇਨ੍ਹਾਂ ਦੇ ਪਿਤਾ ਜੀ ਨੇ ਇਨ੍ਹਾਂ ਰਾਜਿਆਂ ਪਾਸੋਂ ਖਰੀਦ ਕੇ ਵਸਾਇਆ ਸੀ) ਦਾ ਮਾਲਕ ਸੀ। ਨਾ ਇਸ ਪਾਸ ਫੌਜਾਂ, ਨਾ ਗੋਲਾ ਬਰੂਦ ਸੀ। ਸਿਰਫ ਥੋੜੇ ਜਿਹੇ ਸਿੱਖ ਸਨ। ਓਹ ਵੀ ਕੋਈ ਆਉਂਦਾ ਤੇ ਕੋਈ ਜਾਂਦਾ। ਟਿਕ ਕੇ ਰਹਿਣ ਵਾਲੇ ਬਹੁਤ ਹੀ ਘੱਟ ਸਨ। ਉਹ ਵੀ ਓਹ ਜਿਹੜੇ ਲਤਾੜੇ ਹੋਏ ਜਿਨ੍ਹਾਂ ਨੂੰ ਸਾਹਿਬਾਂ ਨੇ ਸਹਾਰਾ ਦੇ ਕੇ ਚੁੱਕਿਆ ਸੀ। ਇਸ ਲਈ ਰਾਜੇ ਆਪਣੀ ਸ਼ਰਮ ਦੇ ਟੋਭੇ ਵਿਚ ਡੁਬ ਡੁਬ ਮਰਦੇ ਸਨ। ਹਾਰਿਆ ਹੋਇਆ ਮਰਦ ਸੋਚਾਂ ਦੇ ਭੰਡਾਰ ਦੇ ਬੂਹੇ ਖੋਹਲ ਕੇ ਹੀ ਵੇਖਦਾ ਹੈ। ਤੇ ਉਹਨਾਂ ਵਿਚੋਂ ਕਈਆਂ ਸੋਚਾਂ ਨੂੰ ਪਰਖਦਾ ਹੈ। ਭਲਾ ਕੋਈ ਕਾਰਗਰ ਹੋਵੇ ਤਾਂ ਮੈਂ ਪਿੱਛੇ ਹੋਈ ਹਾਰ ਦਾ ਬਦਲਾ ਲਵਾਂ।

ਭੀਮ ਚੰਦ ਕਹਿਲੂਰੀਏ ਨੇ ਆਪਣੀਆਂ ਸੋਚਾਂ ਦੀ ਪਟਾਰੀ ਵਿਚੋਂ ਇਕ ਸੋਚ ਨੂੰ ਵਿਚਾਰ ਕੇ ਸਾਮ੍ਹਣੇ ਲਿਆਂਦਾ ਕਿ ਬਾਦਸ਼ਾਹ ਦਿੱਲੀ ਨੂੰ ਚਿੱਠੀ ਲਿਖ ਕੇ ਸਾਰੀ ਸਥਿਤੀ ਤੋਂ ਜਾਣੂੰ ਕਰਾਇਆ ਜਾਵੇ। ਇਸ ਲਈ ਬਾਦਸ਼ਾਹ ਇਨ੍ਹਾਂ ਦੇ ਖਿਲਾਫ ਹੋਕੇ ਸਾਡੇ ਪੱਖ ਵਿਚ ਹੋ ਜਾਏਗਾ। ਬਸ ਫਿਰ ਤਾਂ ਅਸੀਂ ਇਹਨੂੰ ਦਿਨਾਂ ਵਿਚ ਮਾਰ ਲਵਾਂਗੇ। ਸੋ ਇਹ ਵਿਚਾਰ ਕੇ ਹੇਠ ਲਿਖੇ ਭਾਵ ਦੀ ਚਿੱਠੀ ਬਾਦਸ਼ਾਹ ਨੂੰ ਲਿਖ ਕੇ ਸਾਰੇ ਰਾਜਿਆਂ ਵਲੋਂ ਭੇਜਦਾ ਹੈ।

ਜਹਾਂ ਪਨਾਹ, ਸ਼ਹਿਨ ਸ਼ਾਹ, ਆਲਮਗੀਰ! ਬਾਦਸ਼ਾਹਿ ਹਿੰਦ!! ਔਰੰਗਜ਼ੇਬ ਜੀਉ!!! ਆਪ ਜੀ ਦੀ ਦਰਗਾਹ ਵਿਚ ਅਸਾਂ ਆਜਜ਼ਾਂ ਵਲੋਂ ਦਸਤ ਬਦਸਤਾ ਅਰਜ਼ ਹੈ ਕਿ ਆਪ ਜੀ ਦੇ ਹੁਕਮ ਨਾਲ ਜਿਸ ਹਿੰਦ ਦੇ ਪੀਰ (ਗੁਰੂ) ਤੇਗ ਬਹਾਦਰ ਨੂੰ ਚਾਂਦਨੀ ਚੌਕ ਵਿਖੇ ਸ਼ਰੇਆਮ ਕਤਲ ਕੀਤਾ ਗਿਆ ਸੀ। ਉਸ ਦੇ ਪੁੱਤਰ ਗੋਬਿੰਦ ਰਾਇ ਨੇ ਅਨੰਦਪੁਰ ਵਿਚ ਆਪਣਾ ਅੱਡਾ ਜਮਾ ਰਖਿਆ ਹੈ। ਉਸ ਦੇ ਕੋਲ ਚੋਰ, ਧਾੜਵੀ, ਡਕੈਤ ਆਮ ਰਹਿੰਦੇ ਹਨ। ਉਸ ਨੇ ਆਪ ਵੀ ਕਲਗੀ ਤੋੜਾ ਲਾ ਕੇ ਸ਼ਾਹਾਂ ਵਰਗਾ ਠਾਠ ਬਣਾ ਰਖਿਆ ਹੈ। ਇਕ ਤਰ੍ਹਾਂ ਉਸ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਫੌਜ ਬਣਾ ਰਖੀ ਹੈ। ਇਲਾਕੇ ਪਿੰਡਾਂ ਨੂੰ ਦੁਖੀ ਕਰ ਰਖਿਆ ਹੈ। ਧਾੜਵੀ ਧਾੜਾਂ ਮਾਰ ਕੇ ਉਸ ਕੋਲ ਪੁਜ ਜਾਂਦੇ ਹਨ। ਅਸੀਂ ਉਨ੍ਹਾਂ ਨੂੰ ਸੋਧਨ ਦੇ ਸਾਰੇ ਉਪਰਾਲੇ ਕੀਤੇ। ਪਰ ਨਿਸਫਲ ਰਹੇ ਹਾਂ। ਅਸੀਂ ਚਾਹੁੰਦੇ ਹਾਂ ਕਿ ਉਸ ਨੂੰ ਹੁਣੇ ਹੀ ਬਿਲੇ ਲਾਇਆ ਜਾਵੇ। ਜੇ ਹੁਣੇ ਉਸ ਨੂੰ ਨਾ ਠਪਿਆ ਗਿਆ ਤਾਂ ਓਹ ਦਿਨ ਦੂਰ ਨਹੀਂ ਹੋਵੇਗਾ, ਜਦੋਂ ਕਿ ਉਹ ਆਪ ਜੀ ਦਾ ਸਿਰ ਦਰਦ ਬਨਣ ਵਿਚ ਦੇਰ ਨਹੀਂ ਕਰੇਗਾ। ਅਸੀਂ ਬਿਨਾ ਕਰਦੇ ਹਾਂ ਕਿ ਸਾਨੂੰ ਆਪਣੀਆਂ ਫੌਜਾਂ ਦੇ ਕੇ ਸਾਡੀ ਮਦਦ ਕਰੋ। ਤਾਂ ਕਿ ਅਸੀਂ ਆਪਣੇ ਸਾਂਝੇ ਦੁਸ਼ਮਨ ਦਾ ਮਲੀਆ ਮੇਟ ਕਰ ਸਕੀਏ।

ਉਪੋਰਕਤ ਚਿੱਠੀ ਦਿੱਲੀ ਦਰਬਾਰ ਭੇਜੀ ਗਈ। ਓਥੋਂ ਦੱਖਣ ਵਿੱਚ ਭੇਜੀ ਗਈ। ਔਰੰਗਜ਼ੇਬ ਨੇ ਆਪਣੇ ਖਾਸ ਹੁਕਮ ਨਾਲ ਲਿਖ ਭੇਜਿਆ ਕਿ ਰਾਜਿਆਂ ਨੂੰ ਲਿਖੋ ਕਿ ਅਸੀਂ ਤੁਹਾਡੀ ਮਦਦ ਲਈ ਫੌਜ ਭੇਜ ਰਹੇ ਹਾਂ। ਤੇ ਤੁਸੀਂ ਵੀ ਪੂਰੀ ਤਰ੍ਹਾਂ ਤਿਆਰੀ ਕਰਕੇ ਆਓ। ਸੋ ਐਸਾ ਕੀਤਾ ਗਿਆ। ਦੀਨਾ ਬੇਗ, ਹੈਬਤ ਖਾਂ, ਸੈਦੇ ਖਾਂ ਸਿਪਾਹ ਸਾਲਾਰ ਨੀਯਤ ਕੀਤੇ ਗਏ। ਖਾਂ ਰਮਜ਼ਾਨ ਤੇ ਅਮੀਰ ਖਾਂ ਤਰਾਵੜੀ ਆਦਿ ਨੂੰ ਹੁਕਮ ਨਾਮੇ ਭੇਜੇ ਗਏ ਕਿ ਬਾਈ ਧਾਰ ਦੇ ਰਾਜਿਆਂ ਨੂੰ ਨਾਲ ਲੈ ਕੇ ਅਨੰਦਪੁਰ ਤੇ ਚੜ੍ਹਾਈ ਕਰ ਦੇਵੇ। (ਗੁਰੂ) ਗੋਬਿੰਦ ਸਿੰਘ ਨੂੰ ਗ੍ਰਿਫਤਾਰ ਕਰਕੇ ਦਿੱਲੀ ਭੇਜਿਆ ਜਾਏ।

ਬਾਕੀ ਅਗਲੇ ਅੰਕ 'ਚ

# ਪੰਜਾਬ ਦੀ ਸਰਦਾਰੀ ਨੂੰ ਹੀ ਸਰਾਪ ਕਿਉਂ?

ਤਰਲੋਚਨ ਸਿੰਘ 'ਦੁਪਾਲਪੁਰ'

ਲੰਘੀ 24 ਫਰਵਰੀ ਨੂੰ ਸਾਡੇ ਪਿੰਡ ਦੁਪਾਲਪੁਰ ਵਿਖੇ ਇੱਕ ਲੜਕੀ ਦੇ ਅਨੰਦ ਕਾਰਜ ਮੌਕੇ ਸਿੱਖ ਪਹਿਚਾਣ ਨਾਲ ਸਬੰਧਿਤ ਇੱਕ ਅਜਬ ਦ੍ਰਿਸ਼ ਵੇਖਿਆ ਗਿਆ। ਮਹੱਤਵਪੂਰਨ ਕੌਮੀ ਮਸਲਾ ਹੋਣ ਕਰਕੇ ਮੈਂ ਇਸ ਨੂੰ ਕੌਮ ਦੇ ਸਨਮੁੱਖ ਰੱਖ ਰਿਹਾ ਹਾਂ। ਰਿਟਾਇਰਮੈਂਟ ਉਪਰੰਤ ਆਪਣੇ ਪਿੰਡ ਨਿਵਾਸ ਰੱਖ ਰਹੇ ਕੇਪਟਨ ਸਤਨਾਮ ਸਿੰਘ ਦੀ ਪੜ੍ਹੀ ਲਿਖੀ ਬੇਟੀ ਦੀ ਇੱਛਾ ਸੀ ਕਿ ਮੇਰਾ ਪਤੀ ਬਣਨ ਵਾਲਾ ਨੌਜਵਾਨ ਸਾਬਤ ਸੂਰਤ ਦਸਤਾਰਧਾਰੀ ਹੋਵੇ। ਉਸਦੇ ਬਾਪ ਅਤੇ ਹੋਰ ਅੰਗਾਂ ਸਾਕਾਂ ਨੇ ਸਿੱਖ ਸਰਦਾਰ ਲੜਕਾ ਲੱਭਣ ਦੀ ਬੜੀ ਕੋਸ਼ਿਸ਼ ਕੀਤੀ। ਪ੍ਰੰਤੂ ਉਨ੍ਹਾਂ ਨੂੰ ਜ਼ਿਆਦਾ ਤਰ ਲੜਕੇ ਦਾਹੜੀ ਕਤਰਨ ਵਾਲੇ ਜਾਂ ਉਕਾ ਹੀ ਕਲੀਨਸ਼ੇਵ ਮਿਲਦੇ ਰਹੇ। 'ਨੇੜੇ ਦਾ ਸਾਕ ਸਿਰ੍ਹਾਣੇ ਦੀ ਬਾਂਹ' ਦੀ ਕਹਾਵਤ ਮੁਤਾਬਕ ਉਨ੍ਹਾਂ ਪੰਜਾਬ ਵਿੱਚੋਂ ਹੀ ਕੋਈ ਯੋਗ ਵਰ ਲੱਭਣ ਦੇ ਅਣਥੱਕ ਯਤਨ ਕੀਤੇ, ਪਰ ਸਭ ਵਿਅਰਥ। ਆਖਰ ਸਿਦਕਵਾਨ ਬੇਟੀ ਦੀ ਇੱਛਾ ਪੂਰੀ ਹੋਈ। ਪੜ੍ਹਿਆ ਲਿਖਿਆ ਦਸਤਾਰਧਾਰੀ ਨੌਜਵਾਨ ਲੜਕਾ ਮਿਲ ਗਿਆ ਜੋ ਪੰਜਾਬੋਂ ਬਾਹਰਲਾ, ਭਾਵ ਜੰਮੂ ਤੋਂ ਸੀ।

ਲੋੜੀਂਦੀਆਂ ਰਸਮਾਂ ਤੋਂ ਬਾਅਦ ਤਹਿ-ਸ਼ੁਦਾ ਪ੍ਰੋਗਰਾਮ ਅਨੁਸਾਰ ਜੰਮੂ ਤੋਂ ਚੱਲੀ ਬਰਾਤ ਸਾਡੇ ਪਿੰਡ ਢੁੱਕੀ। ਇਸ ਸੁਭਾਗੇ ਅਨੰਦ ਕਾਰਜ ਦੀਆਂ ਕੁੱਝ ਫੋਟੋਆਂ ਮੈਨੂੰ 'ਈ-ਮੇਲ' ਕਰਕੇ ਮੇਰੇ ਦੋਸਤਾਂ ਨੇ ਇਸ ਵਿਆਹ ਬਾਬਤ ਕੁੱਝ ਅਨੋਖੀ ਤੇ ਦਿਲਚਸਪ ਜਾਣਕਾਰੀ ਵੀ ਭੇਜੀ। ਉਨ੍ਹਾਂ ਦੱਸਿਆ ਕਿ ਅਨੰਦ ਕਾਰਜ ਮੌਕੇ ਸਜੇ ਬੈਠੇ, ਜੰਮੂ ਤੋਂ ਆਏ ਹੋਏ ਸਾਰੇ ਮਰਦ ਬਰਾਤੀਆਂ ਵਿਚੋਂ ਕੋਈ ਇੱਕ ਜਣਾ ਵੀ ਕੇਸਾਂ ਦੀ ਬਿਅਦਬੀ ਕਰਨ ਵਾਲਾ ਨਹੀਂ ਸੀ। ਇੱਥੋਂ ਤੱਕ ਕਿ ਬਰਾਤ ਵਿੱਚ ਸ਼ਾਮਲ ਹਲਕੀ ਉਮਰ ਦੇ ਲੜਕਿਆਂ ਨੇ ਵੀ ਪਟਕਿਆਂ ਦੀ ਬਜਾਏ ਫੱਬਦੀਆਂ ਦਸਤਾਰਾਂ ਬੰਨ੍ਹੀਆਂ ਹੋਈਆਂ ਸਨ। ਜਦ ਕਿ ਇਸੇ ਵਿਆਹ ਵਿੱਚ ਪੰਜਾਬ ਤੋਂ ਰਲੇ ਹੋਏ ਸਾਰੇ 'ਸਰਦਾਰ' ਵਿੱਚ ਕੁੱਝ ਕੁ ਸਿਆਣੀ ਉਮਰ ਦੇ ਪਗੜੀ ਧਾਰੀਆਂ ਨੂੰ ਛੱਡ ਕੇ, ਬਾਕੀ ਦੇ ਸਾਰੇ ਜਾਂ ਤਾਂ ਛਾਂਗੀਆਂ ਦਾਹੜੀਆਂ ਵਾਲੇ ਸਨ ਜਾਂ ਉੱਕਾ ਹੀ ਕਲੀਨ ਸ਼ੇਵ। ਹੋਰ ਤਾਂ ਹੋਰ ਅਨੰਦ ਕਾਰਜ ਕਰਵਾ ਰਹੇ ਪੰਜਾਬੀ ਗ੍ਰੰਥੀ ਸਿੰਘ ਨੇ ਵੀ ਪੂਰੀ ਦਸਤਾਰ ਸਜਾਉਣ ਦੀ ਥਾਂ ਢਾਈ ਕੁ ਮੀਟਰ ਦਾ ਪਰਨਾ ਹੀ ਲਪੇਟਿਆ ਹੋਇਆ ਸੀ।

ਪ੍ਰਤੱਖ-ਦਰਸ਼ੀਆਂ ਅਨੁਸਾਰ ਜੰਮੂ ਕਸ਼ਮੀਰ ਦੇ ਗੁਰਸਿੱਖੀ ਵੇਸ਼-ਭੂਸ਼ਾ ਵਾਲੇ ਗੋਰੇ ਨਿਛੋਹ ਬਰਾਤੀਆਂ ਵਿੱਚ ਬੈਠੇ ਪੰਜਾਬ ਦੇ 'ਸਰਦਾਰ ਬਰਾਤੀ' ਜੁਦੇ ਹੀ ਦਿਖਾਈ ਦਿੰਦੇ ਸਨ। ਦੋਸਤਾਂ ਨੇ ਦੱਸਿਆ ਕਿ ਆਪਣੇ ਲੜਕੇ ਨੂੰ ਵਿਆਹੁਣ ਆਏ ਹੋਏ ਜੰਮੂ ਵਾਲੇ ਸੱਜਣ ਵੀ 'ਪੰਜਾਬ ਦੀ ਸਰਦਾਰੀ' ਦਾ ਰੰਗ-ਰੂਪ ਦੇਖ ਦੇਖ ਅਚੰਭਿਤ ਹੋ ਰਹੇ ਸਨ।

ਆਪਣੇ ਪਿੰਡ ਹੋਏ ਇਸ 'ਕੌਤਕ' ਵਿੱਚ ਜੰਮੂ ਦਾ ਨਾਂ ਆਉਣ ਕਾਰਨ ਮੈਨੂੰ ਦੋ ਤਿੰਨ ਕੁ ਸਾਲ ਪਹਿਲਾਂ ਚੰਡੀਗੜ੍ਹ ਵਿਖੇ ਹੋਏ ਹਾਕੀ ਮੈਚਾਂ ਵਾਲੀ ਇੱਕ ਖਬਰ ਚੇਤੇ ਆ ਗਈ। ਵੱਖ ਵੱਖ ਪ੍ਰਾਂਤਾਂ ਦੇ ਕਾਲਜਾਂ ਦੀਆਂ ਹਾਕੀ ਟੀਮਾਂ ਚੰਡੀਗੜ੍ਹ ਖੇਡਣ ਆਈਆਂ ਹੋਈਆਂ ਸਨ। ਕੁੱਝ ਅਖਬਾਰਾਂ ਨੇ ਉਦੋਂ ਵੱਡੀਆਂ ਸੁਰਖੀਆਂ ਲਾ ਕੇ ਇਹ ਖਬਰ ਛਾਪੀ ਸੀ ਕਿ ਜੰਮੂ ਤੋਂ ਆਈ ਹੋਈ ਹਾਕੀ ਟੀਮ ਦੇ ਗਿਆਰਾਂ ਦੇ ਗਿਆਰਾਂ ਸਿੱਖ ਖਿਡਾਰੀ ਸਾਬਤ ਸੂਰਤ ਸਨ। ਲੇਕਿਨ ਪੰਜਾਬ ਦੀ ਟੀਮ ਵਿੱਚ ਸਿਰਫ ਇੱਕ ਮੁੰਡੇ ਨੇ ਹੀ ਆਪਣੀ ਜੂੜੀ 'ਤੇ ਰੁਮਾਲ ਬੰਨ੍ਹਿਆ ਹੋਇਆ ਸੀ। ਸ਼ਾਇਦ ਉਸ ਨੇ ਵੀ ਦਾਹੜੀ 'ਤੇ ਕੈਂਚੀ ਫੇਰੀ ਹੋਈ ਸੀ ਤੇ ਬਾਕੀ ਦੀ ਟੀਮ ਦੇ 'ਸਿੱਖ' ਖਿਡਾਰੀ ਸਾਰੇ ਸਫਾ-ਚੱਟ ! ਇਹ ਸੀ ਜੰਮੂ ਅਤੇ ਪੰਜਾਬੀ ਦੇ ਸਿੱਖ ਨੌਜਵਾਨਾਂ ਦਾ ਉਦੋਂ ਦਾ ਵਖਰੇਵਾਂ !!

ਇੱਥੇ ਪੰਜਾਬ ਵਿਚਲੀ ਸਿੱਖੀ ਦੀ ਨਿੱਘਰੀ ਹਾਲਤ 'ਤੇ ਕੀਤੇ ਗਏ ਇੱਥੇ ਕਟਾਖਸ਼ ਦਾ ਵੇਰਵਾ ਲਿਖਣਾ ਕੁਥਾਂਹ ਨਹੀਂ ਹੋਵੇਗਾ। ਹੁਣੇ ਹੁਣੇ ਹੋਈਆਂ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਮੌਕੇ ਅਕਾਲੀ ਦਲ ਦਿੱਲੀ ਵਾਲੇ ਸਰਨਾ ਭਰਾ, ਵਾਰ ਵਾਰ ਇਹ ਚਿਤਾਵਨੀ ਭਰਿਆ ਤੌਖਲਾ ਪ੍ਰਗਟਾਉਂਦੇ ਰਹੇ ਕਿ ਜੇ ਪੰਜਾਬ ਦੇ ਗੁਰਦੁਆਰਿਆਂ 'ਤੇ ਕਾਬਜ ਬਾਦਲ ਦਲ, ਇੱਥੋਂ (ਦਿੱਲੀ) ਦੇ ਗੁਰਧਾਮਾਂ ਦੇ ਪ੍ਰਬੰਧ 'ਤੇ ਕਾਬਜ ਹੋ ਗਿਆ, ਤਾਂ ਦਿੱਲੀ ਵਿੱਚ ਵੀ 'ਪੰਜਾਬ ਵਾਲੀ ਸਿੱਖੀ' ਦੇ ਹੀ ਦਰਸ਼ਨ ਹੋਇਆ ਕਰਨਗੇ।

ਕੀ ਇਹ ਸਿਤਮ ਜ਼ਰੀਫੀ ਸਿੱਖ ਹਿਰਦਿਆਂ ਨੂੰ ਵੱਢ ਵੱਢ ਖਾਣ ਵਾਲੀ ਨਹੀਂ ਕਿ ਜਿਸ ਪੰਜਾਬ ਨੂੰ ਅਲਬੇਲੇ ਸ਼ਾਇਰ ਪ੍ਰੋ: ਪੂਰਨ ਸਿੰਘ ਨੇ 'ਗੁਰਾਂ ਦੇ ਨਾਮ 'ਤੇ ਜੀਉਂਦਾ' ਆਖਿਆ ਹੋਇਆ ਹੈ, ਜਿਸ ਧਰਤੀ ਦਾ ਚੱਪਾ ਚੱਪਾ ਸਿੱਖ ਸ਼ਹੀਦਾਂ ਨੇ ਆਪਣੇ ਲਹੂ ਲਾਲ ਸਿੰਜਿਆ ਹੋਇਆ ਹੈ, ਜਿੱਥੇ ਅੱਧ ਅੱਧ ਮੀਲ 'ਤੇ ਸਿੱਖ ਸੰਤਾਂ ਦੇ ਆਲੀਸ਼ਾਨ ਡੇਰੇ ਹਨ, ਜਿੱਥੇ ਸ਼੍ਰੋਮਣੀ ਕਮੇਟੀ ਦੇ 175 ਮੈਂਬਰ ਦਿਨ ਰਾਤ ਘੁੰਮਦੇ ਫਿਰਦੇ ਰਹਿੰਦੇ ਹਨ, ਜਿੱਥੇ ਆਏ ਦਿਨ 'ਵਿਸ਼ਾਲ' ਕੀਰਤਨ ਦਰਬਾਰ ਅਤੇ 'ਮਹਾਨ' ਨਗਰ ਕੀਰਤਨ ਆਯੋਜਿਤ ਹੁੰਦੇ ਰਹਿੰਦੇ ਨੇ, ਜਿੱਥੇ ਗੁਰਮਤਿ ਪ੍ਰਚਾਰ ਹਿੱਤ ਦਰਜਣਾਂ ਮੈਗਜ਼ੀਨ ਤੇ ਅਖਬਾਰਾਂ ਛਪਦੀਆਂ ਹਨ, ਜਿਸ ਖਿੱਤੇ ਵਿੱਚ ਸ੍ਰੀ ਕੇਸਗੜ੍ਹ ਸਾਹਿਬ ਸੁਭਾਇਮਾਨ ਹੈ, ਜਿੱਥੇ ਸਿੱਖਾਂ ਦੀ ਪ੍ਰਮੁੱਖ ਸਿਆਸੀ ਜਮਾਤ ਦਾ ਬੋਲ ਬਾਲਾ ਹੈ... ਉਸ ਪੰਜਾਬ ਦੀ ਸਿੱਖ ਫੁਲਵਾੜੀ ਨੂੰ ਕਿਹੜਾ ਸਰਾਪ ਲੱਗ ਗਿਆ ਹੈ? ਕਿੱਡੀ ਅਜੀਬ ਗੱਲ ਹੈ ਕਿ ਪੰਜਾਬ ਤੋਂ ਬਾਹਰ ਵਸਦੇ ਸਿੱਖਾਂ ਦੇ ਚਿਹਰਿਆਂ ਮੋਹਰਿਆਂ 'ਤੇ ਹਰਿਆਲੀ ਹੀ ਹਰਿਆਲੀ, ਪਰ ਪੰਜਾਬ ਦੀ ਸਰਦਾਰੀ ਨੂੰ ਅੰਦਰੋਂ ਅੰਦਰ ਕਿਹੜਾ ਘੁਣ ਖਾਈ ਜਾ ਰਿਹਾ ਹੈ। ਇਸ ਰੋਗ ਦੀ ਸ਼ਨਾਖਤ ਕਿਉਂ ਨਹੀਂ ਕੀਤੀ ਜਾ ਰਹੀ?

ਗੁਰੂ ਨਾਨਕ ਪਾਤਸ਼ਾਹ ਦੇ ਸਾਜੇ ਨਿਆਰੇ, ਨਿਰਵੈਰ ਅਤੇ ਨਿਰਮਲ ਪੰਥ ਦੇ ਸ਼ੁਭਚਿੰਤਕੋ, ਪੰਜਾਬ ਦੇ ਚੌਗਿਰਦੇ ਵਿੱਚ ਵੱਖ ਵੱਖ ਤਰੀਕਿਆਂ ਵਾਲੀਆਂ ਪ੍ਰਚਾਰ ਮੁਹਿੰਮਾਂ ਜੀ-ਸਦਕੇ ਚਲਾਉ ਇਹ ਜ਼ਰੂਰੀ ਹਨ। ਲੇਕਿਨ ਇਨ੍ਹਾਂ ਸਤਰਾਂ ਦੇ ਲਿਖਾਰੀ ਦੀ ਤੁੱਛ ਬੁੱਧੀ ਅਨੁਸਾਰ ਪ੍ਰਚਾਰ ਮੁਹਿੰਮਾਂ ਚਲਾਉਣ ਤੋਂ ਵੀ ਅਤਿ ਜ਼ਰੂਰੀ, ਇਸ ਅਹਿਮ ਸਵਾਲ ਦਾ ਉੱਤਰ ਲੱਭਣਾ ਚਾਹੀਏ ਕਿ ਸਿੱਖਾਂ ਦੇ ਪਿੱਤਰੀ ਘਰ ਪੰਜਾਬ ਵਿੱਚ, ਐਸਾ ਕਿਹੜਾ 'ਘਰ ਸਾੜੂ' ਕੁਲਹਿਣਾ ਦੀਵਾ ਜਗ ਰਿਹਾ ਹੈ, ਜਿਸ ਦੀ ਚੰਦਰੀ ਲਾਟ, ਹੇਠਾਂ ਲਿਖੇ ਸ਼ੇਅਰ ਵਾਲਾ ਭਾਣਾ ਵਰਤਾਈ ਜਾਂਦੀ ਹੈ:

*'ਜਲ ਉਠੇ ਦਿਲ ਕੇ ਫਫੋਲੇ ਸੀਨੇ ਕੇ ਦਾਗ ਸੇ,*
*ਇਸ ਘਰ ਕੋ ਆਗ ਲਗ ਗਈ ਘਰ ਕੇ ਚਿਰਾਗ ਸੇ?*

**tdupalpuri@yahoo.com, 001-408-915-1268**

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)
9855559193

## ਕਾਂਡ ਦੂਜਾ
## ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਸ਼ਹੀਦੀ

***ਜਵਾਬ-ਸਾਹਿਬਜ਼ਾਦਿਆਂ ਦਾ***

ਤੈਨੂੰ ਸੂਬਿਆਂ ਜ਼ਰਾ ਵੀ ਸਮਝ ਨਾਹੀਂ,
ਕਿੰਨਾ ਮਿੱਠਾ ਸ਼ਹੀਦੀ ਦਾ ਜਾਮ ਹੁੰਦੈ।
ਪਦਵੀ ਧਰੂ ਦੇ ਵਾਂਗ ਅਟੱਲ ਮਿਲਦੀ,
ਹਸ਼ਰ ਤੀਕ ਸ਼ਹੀਦਾਂ ਦਾ ਨਾਮ ਹੁੰਦੈ।
ਐਸੀ ਮੌਤ ਨਾ ਮੰਗੀ ਨਸੀਬ ਹੋਵੇ।
ਰੋਜ਼ ਲੱਖਾਂ ਦਾ ਇਖਤਿਤਾਮ ਹੁੰਦੈ।
ਅੱਗੇ ਜ਼ੁਲਮ ਦੇ ਕਦੇ ਨਾ ਝੁਕੇ ਜਿਹੜਾ,
ਜ਼ਿਕਰ ਜੱਗ 'ਚ ਉਹਦਾ ਮੁਦਾਮ ਹੁੰਦੈ।
ਧਨ ਦੌਲਤਾਂ ਅਤੇ ਨਵਾਬੀਆਂ ਇਹ,
ਚਾਰ ਦਿਨਾਂ ਨੂੰ ਸੂਬਿਆ ਛਾਰ ਹੋਣੇ।
ਬਣ ਕੇ ਬਰਕਿ-ਬਲਾ ਇਹ ਸਿਤਮ ਤੇਰੇ,
ਸਰਵ ਨਾਸ਼ ਨਾ ਮੂਲ ਅਧਾਰ ਹੋਣੇ।

***ਸੂਬੇ ਦੀ ਘਬਰਾਹਟ***

ਸੁਣ ਕੇ ਕੋਰੀਆਂ ਅਤੇ ਅਣਭੋਲ ਗੱਲਾਂ,
ਸੂਬੇ ਸਣੇ ਦਰਬਾਰੀ ਸਭ ਡੁੱਲ੍ਹ ਗਏ।
ਅਗਨੀ ਪਾਪਾਂ ਦੀ ਸਾਹਮਣੇ ਨਜ਼ਰ ਆਈ,
ਨੇਤਰ ਤੀਸਰੇ ਸਭਨ ਦੇ ਖੁੱਲ੍ਹ ਗਏ।
ਰੋਜ਼ ਹਸ਼ਰ ਦਾ ਪਲਕ ਵਿਚ ਯਾਦ ਆਇਆ,
ਦੀਨ ਦੁਨੀ ਤੇ ਦੌਲਤਾਂ ਭੁੱਲ ਗਏ।
ਜੋਸ਼ ਜੁੱਸੇ 'ਚੋਂ ਨਿਕਲਿਆ ਖੰਭ ਲਾ ਕੇ,
ਹੱਥ ਪੈਰ ਸੀ ਸਭਨ ਦੇ ਫੁੱਲ ਗਏ।
ਤੌਬਾ ਤੌਬਾ ਕਰ ਖ਼ਲਕ ਪੁਕਾਰਦੀ ਸੀ,
ਐਸਾ ਜ਼ੁਲਮ ਨਾ ਵਿਚ ਸੰਸਾਰ ਹੋਇਆ।
ਹੌਲੀ ਹੌਲੀ ਸਭ ਉੱਠ ਰਵਾਨ ਹੋਏ,
ਖ਼ਾਲੀ ਸੂਬੇ ਦਾ ਰਾਜ ਦਰਬਾਰ ਹੋਇਆ।

***ਬੱਚਿਆਂ ਨੂੰ ਸਜਾ ਦੇਣ ਬਾਰੇ ਮਸ਼ਵਰਾ ਕਰਨਾ***

ਕਾਜ਼ੀ ਸੁੱਚਾ ਤੇ ਖ਼ਾਨ ਵਜੀਦ ਤਿੰਨੇ,
ਬੈਠ ਅਗਲੀ ਕਰਨ ਵਿਚਾਰ ਲੱਗੇ।
ਦਿੱਤੀ ਸਜਾ ਦੀ ਝੱਟ ਤਾਮੀਲ ਹੋਵੇ,
ਇਕ ਦੂਜੇ ਥੀਂ ਕਰਨ ਤਕਰਾਰ ਲੱਗੇ।
ਖ਼ਾਦਿਮ ਭੇਜ ਕੇ ਸ਼ਹਿਰ ਸਰਹਿੰਦ ਅੰਦਰ,
ਕੋਈ ਕਾਰੀਗਰ ਕਰਨ ਤਿਆਰ ਲੱਗੇ।
ਚਿਣੇ ਵਿਚ ਦੀਵਾਰ ਦੇ ਬੱਚਿਆਂ ਨੂੰ,
ਧਨ ਦੌਲਤਾਂ ਦੇਣ ਅਪਾਰ ਲੱਗੇ।
ਮੁੱਕਰ ਗਏ ਸਭ ਭਰੇ ਨਾ ਕੋਈ ਹਾਮੀ,
ਸਾਰੇ ਸ਼ਹਿਰ ਦੇ ਵਿਚ ਹੜਤਾਲ ਹੋਈ।
ਨਾ ਹੀ ਹੋਈ ਨਾ ਹਸ਼ਰ ਤੀਕ ਕਦੇ ਹੋਣੀ,
ਜਿਹੜੀ ਅੱਜ ਮਸੂਮਾਂ ਦੇ ਨਾਲ ਹੋਈ।

***ਸੂਬੇ ਵਲੋਂ ਬੱਚਿਆਂ ਨੂੰ ਵਾਪਿਸ ਦਾਦੀ ਪਾਸ ਭੇਜਣਾ***

ਖਾਇ ਹਾਰ ਕਰਾਰੀ ਇਿਾਣਿਆ ਤੋਂ,
ਸੂਬਾ ਸ਼ਰਮ ਦੇ ਨਾਲ ਸਵਾਹ ਹੋਇਆ।
ਸੁੱਚਾ ਨੰਦ ਤੇ ਕਾਜ਼ੀ ਵੀ ਹੋਏ ਫਿੱਕੇ,
ਔਖਾ ਨਿਕਲਣਾ ਸੀਨਿਓਂ ਸਾਹ ਹੋਇਆ।
ਜਾਪੀ ਖ਼ਲਕ ਵਿਦ੍ਰੋਹ 'ਤੇ ਉਤਰ ਆਈ,
ਪ੍ਰਲੋ ਆਉਣ ਦਾ ਸੀ ਸ਼ਾਇਬਾਹ ਹੋਇਆ,
ਤਖ਼ਤਾ ਡੋਲਦਾ ਰਾਜ ਦਾ ਨਜ਼ਰ ਆਇਆ।
ਤਿੰਨਾਂ ਤਾਈਂ ਕੋ ਫ਼ਿਕਰ ਅਥਾਹ ਹੋਇਆ,
ਖਾਲੀ ਹੋਇਆ ਦਰਬਾਰ ਸਭ ਉੱਠ ਚੱਲੇ,
ਬੱਚੇ ਦਾਦੀ ਦੇ ਵੱਲ ਰਵਾਨ ਹੋਏ।
ਚੁੰਮ ਚੁੰਮ ਲਗਾਂਵਦੀ ਨਾਲ ਸੀਨੇ,
ਦੋਵੇਂ ਪੋਤਰੇ ਵੀ ਕੁਰਬਾਨ ਹੋਏ।

*ਸਾਹਿਬਜ਼ਾਦਿਆਂ ਦਾ ਮਾਤਾ ਗੁਜਰੀ ਨੂੰ ਮਿਲਣਾ*

ਸੀਨੇ ਲੱਗ ਕੇ ਦਾਦੀ ਦੇ ਪੋਤਿਆਂ ਨੇ,
ਕਈ ਠੰਢ ਕਲੇਜੜੇ ਪਾਇ ਦਿੱਤੀ।
ਸੱਜੇ ਖੱਬੇ ਬਹਿ ਗੋਦ ਦੇ ਵਿਚ ਦੋਵਾਂ,
ਸਾਰੀ ਅੱਜ ਦੀ ਕਥਾ ਸੁਣਾਇ ਦਿੱਤੀ।
ਸੁਣ ਸੁਣ ਵਾਰਤਾ ਅਜਬ ਬਹਾਦਰੀ ਦੀ,
ਦਾਦੀ ਹੰਝੂਆਂ ਝੜੀ ਲਗਾਇ ਦਿੱਤੀ।
ਖੰਡੇ ਬਾਟੇ ਦਾ ਪਿਤਾ ਤੋਂ ਪਾਹੁਲ ਪੀਤਾ,
ਲਾਜ ਓਸਦੀ ਰੱਖ ਵਿਖਾਇ ਦਿੱਤੀ।
ਗੱਲਾਂ ਕਰਦਿਆਂ ਹੱਸਦਿਆਂ ਰੋਂਦਿਆਂ ਨੂੰ,
ਦਸ ਪੋਹ ਦੀ ਰਾਤ ਬਤੀਤ ਹੋਈ।
ਗਿਆਰਾਂ ਪੋਹ ਦੀ ਸਹਰ ਨੇ ਝਾਤ ਪਾਈ,
ਓਧਰ ਸੂਬੇ ਦੀ ਨੀਤ ਬਦਨੀਤ ਹੋਈ।

*ਵਜੀਦ ਖਾਂ ਵਲੋਂ ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੂੰ ਬੁਲਾਉਣਾ*

ਸੂਬੇ, ਸੁੱਚੇ ਨੇ ਬੈਠ ਗੁਰਮਤਾ ਕੀਤਾ,
ਮਲੇਰਕੋਟਲੇ ਸੱਦਾ ਭਿਜਵਾਇਆ ਈ।
ਸ਼ਾਹੀ ਮੋਹਰ ਫ਼ੁਰਮਾਨ 'ਤੇ ਲਾਇ ਦਿੱਤੀ,
ਇਕ ਪਲ ਨਾ ਵਕਤ ਗਵਾਇਆ ਈ।
ਸ਼ੇਰ ਖ਼ਾਨ ਨਵਾਬ ਨਾ ਉਜਰ ਕੀਤਾ,
ਫੌਰਨ ਵੱਲ ਸਰਹਿੰਦ ਸਿਧਾਇਆ ਈ।
ਜ਼ੋਰਾਵਰ ਸਿੰਘ, ਫਤਹਿ ਸਿੰਘ ਦੋਹਾਂ ਤਾਈਂ,
ਕੋਤਵਾਲ ਕਚਹਿਰੀ ਲਿਆਇਆ ਈ।
ਬੈਠੇ ਕਾਜ਼ੀ ਦੀਵਾਨ, ਨਵਾਬ, ਸੂਬੇ,
ਦੋਹਾਂ ਗੱਜ ਕੇ ਫਤਹਿ ਬੁਲਾਇ ਦਿੱਤੀ।
ਇਕ ਵਾਰ ਫਿਰ ਮੁਗਲ ਦਰਬਾਰ ਅੰਦਰ,
ਸਿੱਖ ਧਰਮ ਦੀ ਧਾਂਕ ਜਮਾਇ ਦਿੱਤੀ।

*ਬੱਚਿਆਂ ਨੂੰ ਵੇਖ ਕੇ ਮਲੇਰਕੋਟਲੇ ਦੇ ਨਵਾਬ ਦਾ ਹੈਰਾਨ ਹੋਣਾ*

ਵੇਖ ਜੇਰੇ ਤੇ ਚਿਹਰੇ ਸ਼ਹਿਜ਼ਾਦਿਆਂ ਦੇ,
ਸ਼ੇਰ ਖਾਨ ਮੁਹੰਮਦ ਦੰਗ ਹੋਇਆ।
ਮਾਰੇ ਸ਼ਰਮ ਦੇ ਸਭੇ ਦਰਬਾਰੀਆਂ ਦਾ,
ਫੱਕ ਚਿਹਰਿਆਂ ਦੇ ਉਤੋਂ ਰੰਗ ਹੋਇਆ।
ਨਾ ਹੀ ਖੌਫ਼ ਨਾ ਸ਼ਿਕਨ ਨਾ ਕੋਈ ਚਿੰਤਾ,
ਚੈਨ ਸੂਬੇ ਦਾ ਵੇਖ ਕੇ ਭੰਗ ਹੋਇਆ।
ਵਾਰ ਵਾਰ ਤੌਹੀਨ ਨਾ ਸਹਿਨ ਹੁੰਦੀ,
ਕਾਜ਼ੀ ਬਹੁਤ ਸੀ ਅੰਦਰੋਂ ਤੰਗ ਹੋਇਆ।
ਕਹਿਣ ਲੱਗਾ ਵਜੀਦ ਖ਼ਾਂ, ਸ਼ੇਰ ਖ਼ਾਂ ਨੂੰ,
ਪੱਤ ਲਹੀ ਬਰ-ਸਰੇ-ਦਰਬਾਰ ਮੇਰੀ।
ਛੋਟੇ ਛੋਟੇ ਜਵਾਕ ਇਹ ਬਣੇ ਬਾਗੀ,
ਕੀਕੂੰ ਟਿਕੇ ਮਿਆਨ ਤਲਵਾਰ ਮੇਰੀ।

*ਸੂਬੇ ਵਲੋਂ ਮਲੇਰਕੋਟਲੇ ਦੇ ਨਵਾਬ ਨੂੰ ਬੱਚਿਆਂ ਨੂੰ ਸ਼ਹੀਦ ਕਰਨ ਲਈ ਕਹਿਣਾ*

ਆਖੇ ਸੂਬਾ ਮੁਹੰਮਦ ਸ਼ੇਰ ਖਾਂ ਨੂੰ,
ਐਸਾ ਵਕਤ ਨਾ ਹੱਥੋਂ ਗਵਾ ਮੀਆਂ।
ਦੋਵੇਂ ਲਾਲ ਗੋਬਿੰਦ ਦੇ ਖੜੇ ਸਾਹਵੇਂ,
ਹੱਥੀਂ ਏਨ੍ਹਾਂ ਦਾ ਤੁਖਮ ਮਿਟਾ ਮੀਆਂ।
ਅੱਠ ਪੋਹ ਨੂੰ ਗੜ੍ਹੀ ਚਮਕੌਰ ਅੰਦਰ,
ਗੁਰੂ ਮਾਰਿਆ ਤੇਰਾ ਭਰਾ ਮੀਆਂ।
ਨਾਹਰ ਖਾਨ ਨੇ ਤੜਪ ਕੇ ਜਾਨ ਦਿੱਤੀ,
ਚਸ਼ਮਦੀਨ ਮੈਂ ਖੁਦ ਗਵਾਹ ਮੀਆਂ।
ਲੈ ਲੈ ਬਦਲਾ ਵੀਰ ਦੇ ਕਤਲ ਵਾਲਾ,
ਅੱਗ ਭੜਕਦੀ ਸੀਨੇ ਦੀ ਠਾਰ ਲੈ ਤੂੰ।
ਕਰ ਕੇ ਕਤਲ ਤੂੰ ਏਹਨਾਂ ਭੁਜੰਗੀਆਂ ਦਾ,
ਹਾਰੀ ਹੋਈ ਬਾਜ਼ੀ ਮੁੜ ਕੇ ਮਾਰ ਲੈ ਤੂੰ।

## ਰਚਨਾਵਾਂ ਭੇਜਣ ਵੇਲੇ ਧਿਆਨ ਰੱਖਿਆ ਜਾਵੇ

ਵੇਖਣ ਵਿੱਚ ਆਇਆ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਹਨਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ ਕਿ ਰਚਨਾ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਖਾਸ ਖਿਆਲ ਰੱਖਿਆ ਜਾਏ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜ਼ਰੂਰ ਲਿਖਿਆ ਜਾਵੇ।

ਈ ਮੇਲ ਰਾਹੀਂ ਰਚਨਾ ਭੇਜਣ ਸਮੇਂ ਅਨਮੋਲ ਲਿਪੀ ਜਾਂ ਅਸੀਸ ਫੌਂਟ ਦੀ ਵਰਤੋਂ ਕੀਤੀ ਜਾਵੇ ਤੇ ਪਰੂਫ ਰੀਡਿੰਗ ਕਰਕੇ ਹੀ ਭੇਜੀ ਜਾਵੇ। ਮਹੀਨੇ ਨਾਲ ਸਬੰਧਤ ਰਚਨਾਵਾਂ 15 ਤਰੀਕ ਤੱਕ ਪੁੱਜ ਜਾਣੀਆਂ ਚਾਹੀਦੀਆਂ ਹਨ।

# 'ਵਿਰਾਸਤ-ਏ-ਖ਼ਾਲਸਾ' ਜਦ ਅੰਦਰ ਵੜਨ ਤੋਂ ਬਾਅਦ ਸਮਝ ਨਾ ਲੱਗੇ ਕਿ ਕਦਮ ਅਗਾਂਹ ਨੂੰ ਵਧਾਵਾਂ ਜਾਂ ਪਿਛਾਂਹ ਨੂੰ

-ਇਕਵਾਕ ਸਿੰਘ ਪੱਟੀ

ਦਸਵੀਂ ਪਾਸ ਕਰਨ ਉਪਰੰਤ ਸੰਨ 2001 ਤੋਂ 2004 ਤੱਕ ਤਿੰਨ ਸਾਲ ਮੈਂ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅਨੰਦਪੁਰ ਸਾਹਿਬ ਦਾ ਵਿਦਿਆਰਥੀ ਰਿਹਾ। ਸਾਨੂੰ ਹਰ ਸੋਮਵਾਰ ਕਲਾਸਾਂ ਛੁੱਟੀ ਹੁੰਦੀ ਸੀ, ਜਿਸ ਕਰਕੇ ਸਾਡੀ ਕੋਸ਼ਿਸ਼ ਹੋਣੀ ਕਿ ਦੋ-ਚਾਰ ਮਿੱਤਰ ਇਕੱਠੇ ਹੋ ਕੇ ਨੇੜਲੇ ਕਿਸੇ ਇਤਿਹਾਸਕ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰ ਆਈਏ ਅਤੇ ਕੁੱਝ ਨਵਾਂ ਲੱਭ ਲਿਆਈਏ। ਪਰ ਮੇਰਾ ਜਿਆਦਾਤਰ ਝੁਕਾਅ 'ਖਾਲਸਾ ਹੈਰੀਟੇਜ਼ ਕੰਪਲੈਕਸ' ਜਾਣ ਦਾ ਹੀ ਹੁੰਦਾ ਸੀ, ਕਿਉਂਕਿ ਦੱਸਿਆ ਗਿਆ ਸੀ ਕਿ ਇਹ ਦੁਨੀਆ ਦਾ ਅੱਠਵਾਂ ਅਜੂਬਾ ਬਣ ਰਿਹਾ ਹੈ, ਜਿਸ ਵਿੱਚ ਸਿੱਖ ਇਤਿਹਾਸ, ਸਿੱਖ ਵਿਚਾਰਧਾਰਾ, ਸਿੱਖ ਸੱਭਿਆਚਾਰ, ਸਿੱਖ ਫਿਲਾਸਫੀ ਨੂੰ ਇਤਨੇ ਬਾਖੂਬੀ ਢੰਗ ਨਾਲ ਪੇਸ਼ ਕੀਤਾ ਜਾਣਾ ਹੈ, ਕਿ ਦੇਖਣ ਵਾਲਾ ਇੱਕ ਵਾਰ ਤਾਂ ਦੰਗ ਰਹਿ ਜਾਵੇਗਾ ਕਿ ਕਿਨਤੇ ਥੋੜੇ ਸਮੇਂ ਵਿੱਚ ਖਾਲਸਾ ਨੇ ਅਥਾਹ ਕੁਰਬਾਨੀਆਂ ਕਰਕੇ ਇਸ ਮੁਲਕ ਨੂੰ ਅਜ਼ਾਦ ਕਰਵਾਇਆ, ਵੱਡੀਆਂ-ਵੱਡੀਆਂ ਲੜਾਈਆਂ ਲੜੀਆਂ ਅਤੇ ਜਿੱਤਾਂ-ਪ੍ਰਾਪਤ ਕੀਤੀਆਂ ਅਤੇ ਇੱਕ ਐਸਾ ਇਤਿਹਾਸ ਸਿਰਜਿਆ, ਜਿਸਦੀ ਮਿਸਾਲ ਰਹਿੰਦੀ ਦੁਨੀਆਂ ਤੱਕ ਨਹੀਂ ਮਿਲ ਸਕੇਗੀ।

ਪਰ ਮੇਰੇ ਮਨ ਨੂੰ ਅਤਿ ਸਕੂਨ ਮਿਲਣਾ ਜਦੋਂ ਇਸ ਇਮਾਰਤ ਦੇ ਸਾਹਮਣੇ ਬੈਠ ਕੇ ਘੰਟਿਆਂ ਬੱਧੀ ਮੈਂ ਇਸ ਬਾਰੇ ਸੋਚਦੇ ਹੋਏ, ਮਨ ਵਿੱਚ ਇਹ ਖਿਆਲ ਲੈ ਆਉਣਾ ਕਿ, "ਜਦ ਦੁਨੀਆਂ ਦੇ ਲੋਕ ਇਸ ਅੱਠਵੇਂ ਅਜੂਬੇ ਨੂੰ ਦੇਖਣ ਆਉਣਗੇ ਤਾਂ ਉਹ ਇਸਨੂੰ ਅੱਠਵਾਂ ਅਜੂਬਾ ਕਹਿਣ ਦੇ ਨਾਲ ਇਹ ਕਹਿਣ ਲਈ ਮਜਬੂਰ ਹੋ ਜਾਣਗੇ ਕਿ ਸਿਰਫ ਇੱਕ ਅਜੂਬਾ ਨਹੀਂ ਹੈ, ਬਲਕਿ ਇਸ ਅਜੂਬੇ ਅੰਦਰ ਇਤਨੇ ਅਜੂਬੇ ਹਨ ਜਿਸ ਨੂੰ ਸ਼ਬਦਾਂ ਵਿੱਚ ਬਿਆਨ ਕਰਨਾ ਮੁਸ਼ਕਲ ਹੋ ਜਾਂਦਾ ਹੈ। ਮਿਸਾਲ ਦੇ ਤੌਰ ਤੇ ਜਦ ਉਹ ਦੇਖਣਗੇ ਕਿ ਨੌਵੇਂ ਪਾਤਸ਼ਾਹ ਜਿਹਨਾਂ ਨੇ ਮਾਨਵਤਾ ਲਈ ਆਪਣੀ ਕੁਰਬਾਨੀ ਕੀਤੀ ਉਹਨਾਂ ਦੇ ਧੜ ਦਾ ਸੰਸਕਾਰ ਉਹ ਦਿੱਲੀ ਅਤੇ ਸੀਸ ਦਾ ਸੰਸਕਾਰ ਇੱਧਰ ਅਨੰਦਪੁਰ ਸਾਹਿਬ ਦੀ ਧਰਤੀ ਤੇ ਹੋ ਰਿਹਾ ਹੈ, ਜਦ ਦੇਖਣਗੇ ਕਿ 6-8 ਸਾਲ ਦੀ ਉਮਰ ਦੇ ਦਸਮੇਸ਼ ਪਿਤਾ ਦੇ ਫਰਜ਼ੰਦ ਕਿਸ ਤਰ੍ਹਾਂ ਜਾਲਮ ਨੂੰ ਵੰਗਾਰਦੇ ਹੋਏ ਸ਼ਹਾਦਤ ਦਾ ਜਾਮ ਪੀ ਜਾਂਦੇ ਹਨ, ਪਰ ਮੌਤ ਦਾ ਭੈਅ ਉਹਨਾਂ ਨੂੰ ਛੂਹ ਨਾ ਸਕਿਆ, ਜਦ ਦੇਖਣਗੇ ਕਿ ਕਿਸ ਤਰ੍ਹਾਂ ਸਵਾ-ਸਵਾ ਲੱਖ ਨਾਲ ਇੱਕ-ਇੱਕ ਖਾਲਸਾ ਜਦ ਲੜਦਾ ਤਾ ਕਿਵੇਂ ਜਾਲਮਾਂ ਦੀਆਂ ਸਫਾਂ ਵਿਛ ਜਾਂਦੀਆਂ ਹਨ। ਜਦ ਦੇਖਣਗੇ ਕਿ ਖਾਲਸਾ ਕਿਵੇਂ ਬੰਦ-ਬੰਦ ਕਟਵਾਉਦਾਂ ਹੈ? ਕਿਵੇਂ ਚਰਖੜੀਆਂ ਤੇ ਚੜ੍ਹਦਾ ਹੈ? ਕਿਵੇਂ ਆਰਿਆਂ ਨਾਲ ਚੀਰ ਹੁੰਦਾ ਹੈ? ਕਿਵੇਂ ਦੇਗਾਂ ਵਿੱਚ ਉਬਲਦਾ ਹੈ? ਕਿਵੇਂ ਰੂੰ ਵਿੱਚ ਸੜਦਾ ਹੈ? ਕਿਵੇਂ ਖੋਪਰੀਆਂ ਲੁਹਾਉਂਦਾ ਹੈ? ਕਿਵੇਂ ਬੱਚਿਆਂ ਦੇ ਟੋਟੇ-ਟੋਟੇ ਝੋਲੀ ਵਿੱਚ ਪੁਆਉਂਦਾ ਹੈ? ਕਿਵੇਂ ਮਾਸੂਮ ਖਾਲਸਾ ਬੱਚੇ ਨੇਜਿਆਂ ਉੱਤੇ ਟੰਗ ਹੁੰਦੇ ਹਨ? ਕਿਵੇਂ ਉਸਦੇ ਬੱਚੇ ਦਾ ਕਲੇਜਾ ਖਾਲਸੇ ਦੇ ਮੂੰਹ ਵਿੱਚ ਜਬਰੀਂ ਤੁੰਨਿਆ ਜਾਂਦਾ ਹੈ? ਕਿਵੇਂ ਖਾਲਸੇ ਦਾ ਮਾਸ ਨੋਚਿਆ ਜਾਂਦਾ ਹੈ? ਕਿਵੇਂ ਖਾਲਸੇ ਦੇ ਸਿਰਾਂ ਦੇ ਮੁੱਲ ਪੈਂਦੇ ਹਨ? ਕਿਵੇਂ ਖਾਲਸਾ ਜੰਮਡ ਨਾਲ ਬੰਨ ਕੇ ਪੁਠਾ ਹੋ ਕੇ ਸੜਦਾ ਹੈ? ਇੰਨੇ ਜੁਲਮ ਹੋਣ ਤੋਂ ਬਾਅਦ ਵੀ ਖਾਲਸਾ ਸਰਬੱਤ ਦਾ ਭਲਾ ਮੰਗਦਾ ਹੈ, ਦੇਸ਼ ਦੀ ਆਜ਼ਾਦੀ ਲਈ ਜਾਨਾਂ ਵਾਰਦਾ ਹੈ ਤੇ ਕੁਰਬਾਨੀਆਂ ਦਿੰਦਾ ਹੈ ਤੇ ਆਜ਼ਾਦੀ ਤੋਂ ਬਾਅਦ ਅਜ਼ਾਦ ਦੇਸ਼ ਦੀ ਫੌਜ ਕਿਵੇਂ ਖਾਲਸੇ ਨੂੰ ਘਰੋਂ ਕੱਢ-ਕੱਢ ਕੇ ਮਾਰਦੀ ਹੈ? ਕਿਵੇਂ ਦਰਬਾਰ ਸਾਹਿਬ ਅੰਦਰ ਟੈਂਕ ਵੜਦੇ ਹਨ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਨੇਸਤੋ-ਨਾਬੂਦ ਕਰਦੇ ਹਨ? ਕਿਵੇਂ ਗਲਾਂ ਵਿੱਚ ਟਾਇਰ ਪੈਂਦੇ ਹਨ ਤੇ ਖਾਲਸਾ ਜਿਉਂਦਿਆਂ ਸਾੜਿਆ ਜਾਂਦਾ ਹੈ, ਕਿਵੇਂ ਖਾਲਸੇ ਦੀ ਇੱਜ਼ਤ ਨੂੰ ਸ਼ਰੇਆਮ ਬੇ-ਇੱਜ਼ਤ ਕੀਤਾ ਜਾਂਦਾ ਹੈ?"

ਮਨ ਨੂੰ ਧੀਰਜ ਆਉਣਾ ਕਿ ਚਲੋ ਆਉਣ ਵਾਲੇ ਸਮੇਂ ਵਿੱਚ ਕੁੱਲ ਦੁਨੀਆ ਸਿੱਖੀ ਇਤਿਹਾਸ ਤੇ ਇਸਦੇ ਫਲਸਫੇ ਨੂੰ ਬੜੀ ਨੇੜਿਉਂ ਤੱਕ ਸਕੇਗੀ। ਅੰਤ ਲੰਮੇ ਸਮੇਂ ਦੇ ਇੰਤਜ਼ਾਰ ਮਗਰੋਂ 25 ਨਵੰਬਰ 2011 ਨੂੰ ਉਸ ਇਮਾਰਤ ਦਾ ਇੱਕ ਹਿੱਸਾ ਮੁਕੰਮਲ ਤਿਆਰ ਕਰਕੇ ਆਮ ਸੰਗਤਾਂ ਲਈ ਖੋਲ੍ਹ ਦਿੱਤਾ ਗਿਆ। ਸਭ ਅਖਬਾਰਾਂ ਵਿੱਚ ਖਬਰ ਨਸ਼ਰ ਹੋਈ ਅਤੇ ਸੰਗਤਾਂ ਦੀ ਭੀੜ ਅਨੰਦਪੁਰ ਸਾਹਿਬ ਉਸ 'ਵਿਰਾਸ-ਏ-ਖਾਲਸਾ' ਇਮਾਰਤ ਨੂੰ ਦੇਖਣ ਲਈ ਇੱਕਠੀ ਹੋਣ ਲੱਗ ਪਈ। ਫਿਰ ਕੈਨੇਡਾ ਤੋਂ ਸ. ਗੁਰਪ੍ਰੀਤ ਸਿੰਘ ਗੁਰੂ ਪੰਥ ਵਾਲੇ, ਸ. ਤਰਲੋਕ ਸਿੰਘ ਜੀ ਹੁੰਦਲ ਹੁਰਾਂ ਨਾਲ ਸਾਡਾ ਪ੍ਰੋਗਰਾਮ ਬਣ ਗਿਆ ਕਿ ਕੁੱਝ ਪੰਥਕ ਵਿਦਵਾਨਾਂ ਨੂੰ ਮਿਲਿਆ ਜਾਵੇ ਜਿਸ ਤਹਿਤ ਅਸੀਂ 1 ਫਰਵਰੀ ਨੂੰ ਸ. ਰਜਿੰਦਰ ਸਿੰਘ ਜੀ ਸ੍ਰੋਮਣੀ ਖਾਲਸਾ ਪੰਚਾਇਤ, ਸ. ਜਸਵਿੰਦਰ ਸਿੰਘ ਜੀ ਖਾਲਸਾ, ਡਾ. ਹਰਜਿੰਦਰ ਸਿੰਘ ਜੀ ਦਿਲਗੀਰ, ਡਾ. ਗੁਰਦਰਸ਼ਨ ਸਿੰਘ ਢਿਲੋਂ, ਪ੍ਰੋ. ਇੰਦਰ ਸਿੰਘ ਘੱਗਾ, ਸ. ਹਰਸਿਮਰਨ ਸਿੰਘ ਅਨੰਦਪੁਰ ਸਾਹਿਬ ਨੂੰ ਮਿਲਣ ਦਾ ਪ੍ਰੋਗਰਾਮ ਉਲੀਕਿਆ। 2 ਫਰਵਰੀ ਨੂੰ ਅਸੀਂ ਚੰਡੀਗੜ ਅਤੇ ਪਟਿਆਲੇ ਉਪਰੋਕਤ ਵਿਦਾਵਨਾਂ ਬੁੱਧੀਜੀਵੀਆਂ ਨੂੰ ਮਿਲਣ ਉਪਰੰਤ ਅਨੰਦਪੁਰ ਸਾਹਿਬ ਪੁੱਜ ਗਏ। ਉੱਥੇ ਜਾ ਕੇ ਪਤਾ ਲੱਗਿਆ ਕ ਭਾਈ ਹਰਸਿਮਰਨ ਸਿੰਘ ਜੀ ਨੂੰ ਕਿਸੇ ਕੰਮ ਲਈ ਜ਼ਰਾ ਬਾਹਰ ਜਾਣਾ ਪੈ ਗਿਆ ਹੈ ਅਤੇ ਇੱਕ ਘੰਟੇ ਤੱਕ ਉਹਨਾਂ ਨੇ ਵਾਪਿਸ ਆਉਣਾ ਹੈ, ਸੋ ਅਸੀਂ 'ਵਿਰਾਸਤ-ਏ-ਖਾਲਸਾ' ਦਾ ਮਨ ਬਣਾ ਲਿਆ।

ਪਾਸ ਲੈਣ ਉਪਰੰਤ ਦੋ ਤਿੰਨ ਵਾਰ ਦੀ ਚੈਕਿੰਗ ਤੋਂ ਬਾਅਦ ਅਸੀਂ ਅੰਦਰ ਪ੍ਰਵੇਸ਼ ਕੀਤਾ। ਤਾਂ ਇੱਕ ਗਾਈਡ ਨੇ ਸਾਡੇ ਸਮੇਤ

ਸੀ, ਖਾਲਸੇ ਨੇ ਆਹ ਕੀਤਾ, ਖਾਲਸੇ ਨੇ ਔਹ ਕੀਤਾ, ਸੱਭ ਕੁੱਝ ਇੱਕ ਰੱਟੇ ਦੀ ਤਰ੍ਹਾਂ ਲਗਾਤਾਰ ਬੋਲੀ ਜਾ ਰਿਹਾ ਸੀ, ਉਸਦੀ ਕੀਤੀ ਜਾ ਰਹੀ ਇਸ ਗੱਲਬਾਤ ਨੇ ਮੇਰੇ ਪੈਰਾਂ ਥੱਲਿਉਂ ਜ਼ਮੀਨ ਖਿਸਕਾ ਦਿੱਤੀ ਜਦ ਮੇਂ ਉਤਾਂਹ ਨੂੰ ਮੂੰਹ ਚੁੱਕ ਕੇ ਉਸ ਲੜਕੇ ਦਾ ਚਿਹਰਾ ਦੇਖਿਆ । ਸਿਰ ਤੇ ਕੇਸ ਹੈ ਨਹੀਂ, ਮੂੰਹ ਤੇ ਦਾਹੜੀ ਨਹੀਂ, ਹਾਂ ਕੇਸਰੀ ਪੱਗ ਜ਼ਰੂਰ ਬੰਨੀ ਹੋਈ ਸੀ । ਮਨ ਨੂੰ ਧੀਰਜ ਦੇ ਕੇ ਅੱਗੇ ਵੱਧੇ ਤਾਂ ਸਾਨੂੰ ਇਲੈੱਕਟ੍ਰਾਨਿਕ ਈਅਰ ਫੋਨ ਦੇ ਦਿੱਤੇ ਜਿਹਨਾਂ ਨੇ ਹਰ ਤਸਵੀਰ ਬਾਰੇ ਸਾਨੂੰ ਬੋਲ ਕੇ ਦੱਸਣਾ ਸੀ । ਅੰਦਰ ਪ੍ਰਵੇਸ਼ ਕੀਤਾ ਤਾਂ ਇੱਕ ਵਾਰ ਸਿਰ ਚਕਰਾ ਗਿਆ ਕਿ ਜਿਵੇਂ ਮੈਂ ਉੱਪਰ ਪਹਾੜ ਤੇ ਨੈਣਾਂ ਦੇਵੀ ਦੇ ਮੰਦਰ ਵਿੱਚ ਪੁੱਜ ਗਿਆ ਹਾਂ ਜਦ ਕੰਨਾ ਵਿੱਚ ਲੱਗੇ ਈਅਰ ਫੋਨ ਵਿੱਚ ਮੰਦਰ ਦੀਆਂ ਘੰਟੀਆਂ ਦੀ ਆਵਾਜ਼ ਆਈ ।

ਕਾਲਜ ਟਾਈਮ ਦੌਰਾਨ ਜੋ ਸੁਪਨੇ ਇਸ ਇਮਾਰਤ ਬਾਰੇ ਅਤੇ ਖਾਲਸੇ ਦੇ ਅਠਵੇਂ ਅਜੂਬੇ ਬਾਰੇ ਦੇਖਿਆ ਕਰਦਾ ਸੀ ਇੱਕ-ਇੱਕ ਕਰਕੇ ਚੂਰ-ਚੂਰ ਹੁੰਦੇ ਗਏ ਜਦ ਮਨੋਕਲਪਿਤ ਤਸਵੀਰਾਂ ਰਾਹੀਂ ਗੁਰੂਆਂ ਦਾ ਅਪਮਾਨ ਹੁੰਦਾ ਦੇਖਿਆ । ਇਤਨੇ ਹਲਕੇ ਪੱਧਰ ਦੀ ਡਰਾਇੰਗ ਕੀਤੀ ਗਈ ਹੈ, ਜਿਸ ਦਾ ਮਕਸਦ ਗੁਰੂ ਸਾਹਿਬਨ ਦੇ ਅਕਸ ਨੂੰ ਢਾਹ ਲਾਉਣ ਤੋਂ ਵੱਧ ਕੁੱਝ ਨਹੀਂ ਲੱਗਦਾ । ਸਾਬਤ ਸੂਰਤ ਦਾਹੜੇ ਵਾਲੇ ਗੁਰੂ ਸਾਹਿਬਾਨ ਦੀਆਂ ਕਲਪਿਤ ਤਸਵੀਰਾਂ ਵਿੱਚ ਸੱਭ ਗੁਰਸਿੱਖਾਂ ਅਤੇ ਗੁਰੂ ਸਾਹਿਬਾਨਾਂ ਦੀਆਂ ਦਾਹੜ੍ਹੀਆਂ ਕੱਟੀਆਂ ਹੋਈਆਂ (ਫਰੈਂਚ ਸਟਾਈਲ) ਵਾਂਗ ਹਨ । ਗੁਰੂ ਨਾਨਕ ਸਾਹਿਬ ਦੀ ਤਸਵੀਰ ਕਲਪਿਤ ਬਾਲਾ ਅਤੇ ਅਜੀਬੋ ਗਰੀਬ ਫੋਟੋਆਂ ਵਿੱਚ ਸਿੱਖੀ ਨੂੰ ਢਾਹ ਹੀ ਲਗਾਈ ਗਈ ਹੈ। ਅੰਦਰ ਸਾਨੂੰ ਗਾਈਡ ਕਰਨ ਵਾਲੇ ਹਰ ਨੌਜਵਾਨ ਵੀਰ ਦੀ ਦਾਹੜ੍ਹੀ ਕੁਤਰੀ ਹੋਈ ਹੈ, ਅੱਕਾਂ ਥੱਕ ਗਈਆਂ ਕਿ ਇੱਕ ਤਾਂ ਸਾਬਤ ਸੂਰਤ ਗਾਈਡ ਮਿਲ ਜਾਵੇ ਤਾਂ ਕਿਤੇ ਜਾ ਕੇ ਮਸੀਂ 2-3 ਨੌਜਵਾਨ ਹੀ ਦੇਖਣ ਨੂੰ ਮਿਲੇ ਜੋ ਸਾਬਤ ਸੂਰਤ ਸਨ । ਤੇ ਜੋ ਨੌਜਵਾਨ ਲੜਕੀਆਂ ਸਨ ਉਹਨਾਂ ਵਿੱਚ ਇੱਕ ਵੀ ਲੜਕੀ ਅਜਿਹੀ ਨਹੀਂ ਮਿਲ ਜਿਸਨੇ ਭਰਵੱਟੇ ਨਾ ਕੱਟੇ ਹੋਣ ਅਤੇ ਸਿਰ ਤੇ ਦੁਪੱਟਾ ਲਿਆ ਹੋਵੇ । ਇਮਾਰਤ ਦਾ ਨਾਮ ਬੇਸ਼ੱਕ ਤੇ 'ਵਿਰਾਸਤ-ਏ-ਖਾਲਸਾ' ਹੈ ।

ਹਰ ਤਸਵੀਰ ਨਾਲ ਦਿੱਤੀ ਜਾਣਕਾਰੀ ਵਿੱਚ ਜਿਤਨੇ ਵੀ ਬੋਰਡ ਲਗਾਏ ਗਏ ਹਨ, ਇੱਕ ਬੋਰਡ ਵੀ ਅਜਿਹਾ ਨਹੀਂ ਮਿਲਿਆ ਜਿਸ ਵਿੱਚ ਪੰਜਾਬੀ ਲਿਖਣ ਵੇਲੇ ਗਲਤੀ ਨਾ ਹੋਈ ਹੋਵੇ । ਮਨ ਕੁਰਲਾਉਂਦਾ ਰਿਹਾ ਤੇ ਸਪੋਕਸਮੈਨ ਦੇ ਸ. ਜੋਗਿੰਦਰ ਸਿੰਘ ਨੂੰ ਯਾਦ ਕਰਦਾ ਰਿਹਾ ਕਿ ਕਿਵੇਂ ਉਹ ਨਿੱਜੀ ਡਾਇਰੀ ਦੇ ਪੰਨੇ ਵਿੱਚ, ਅੰਦਰ ਦੀ ਵਿੱਥਿਆ ਨੂੰ ਪਾਠਕਾਂ ਅੱਗੇ ਲਿਖ ਕੇ ਆਪਣਾ ਮਨ ਹੌਲਾ ਕਰ ਰਹੇ ਸਨ । ਹੁਣ ਮੈਨੂੰ ਸਮਝ ਨਾ ਲੱਗੇ ਕਿ ਅੱਗੋਂ ਰਹਿੰਦਾ ਹਿੱਸਾ ਵੇਖਣ ਲਈ ਅੱਗੇ ਵਧਾਂ ਜਾ ਪਿਛਾਂਹ ਨੂੰ ਮੁੜ ਜਾਵਾਂ? ਪਰ ਹਿੰਮਤ ਕਰਕੇ ਅੱਗੇ ਵੱਧਿਆ ਜਦ ਚੌਥੇ ਪਾਤਸ਼ਾਹ ਨਾਲ ਸਬੰਧਤ ਤਸਵੀਰਾਂ ਸ਼ੁਰੂ ਹੋਇਆਂ ਤਾਂ ਜੋ ਸਿੱਖ ਉਸ ਸਮੇਂ ਦੇ ਦਿਖਾਏ ਗਏ ਉਹਨਾਂ ਵਿੱਚ ਵੀ ਕੁੱਝ ਅੰਮ੍ਰਿਤਧਾਰੀ ਦਿਖਾ ਦਿੱਤੇ, ਜਦ ਕਿ ਅੰਮ੍ਰਿਤਪਾਣ ਤਾਂ ਜਾ ਕੇ ਦਸਵੇਂ ਗੁਰਾਂ ਨੇ ਕਰਵਾਇਆ ਸੀ ਜਾਂ ਫਿਰ ਛੇਵੇਂ ਪਾਤਸ਼ਾਹ ਨੇ ਸਸ਼ਤਰ ਜ਼ਰੂਰੀ ਕਰਾਰ ਦਿੱਤਾ ਸੀ । ਹੋਰ ਅੱਗੇ ਗਏ ਤਾਂ ਇਹ ਲਿਖਿਆ ਪੜ੍ਹ ਕੇ ਅਖਾਂ ਨਮ ਹੋ ਗਈਆਂ, ਜਿਸ ਵਿੱਚ ਅੰਮ੍ਰਿਤਸਰ ਦੇ ਸਰੋਵਰ ਬਾਰੇ ਲਿਖਿਆ ਗਿਆ ਹੈ ਕਿ, "ਗੁਰੂ ਰਾਮਦਾਸ ਜੀ ਨੇ ਇੱਕ ਸੁੰਦਰ ਝੀਲ ਵਿੱਚ ਇਸ਼ਨਾਨ ਕਰਨ ਲਈ ਇਹ ਸਥਾਨ ਚੁਣਿਆ, ਜੋ ਬਾਅਦ ਵਿੱਚ ਅੰਮ੍ਰਿਤ ਸਰੋਵਰ ਬਣ ਗਈ...... ਤੇ ਅੰਮ੍ਰਿਤਸਰ ਸ਼ਹਿਰ ਸਥਾਪਤ ਹੋ ਗਿਆ।" ਇਹ ਲਿਖ ਕੇ ਸਰੋਵਰ ਦੇ ਮਕਸਦ, ਲੋੜ ਨੂੰ ਖੂਹ ਵਿੱਚ ਪਾ ਦਿੱਤਾ ਗਿਆ। ਅੱਗੇ ਜਾ ਕੇ ਜਦ ਉਸ ਤਸਵੀਰ ਦੇਖੀ ਜਿਸ ਵਿੱਚ ਭਾਈ ਜੈਤਾ ਜੀ ਨੌਵੇਂ ਗੁਰੂ ਸਾਹਿਬ ਦਾ ਸੀਸ ਲੈ ਕੇ ਅਨੰਦਪੁਰ ਸਾਹਿਬ ਪੁੱਜਦੇ ਹਨ ਤਾਂ ਜੋ ਗੁਰੂ ਜੀ ਉਸ ਸਮੇਂ ਬਚਨ ਕਰਦੇ ਹਨ ਕਿ, 'ਰੰਗਰੇਟਾ ਗੁਰੂ ਕਾ ਬੇਟਾ' ਉਸ ਬਚਨਾਂ ਦੀ ਜਗ੍ਹਾ ਇਹ ਨਵੇਂ ਹੀ ਬਚਨ ਪੜ੍ਹਨ ਨੂੰ ਮਿਲੇ, ਜਿਸਦੀ ਅੱਜ ਤੱਕ ਮੈਨੂੰ ਸਮਝ ਨਹੀਂ ਪੈ ਰਹੀ, ਜੇ ਕਿਸੇ ਹੋਰ ਪਾਠਕ ਨੂੰ ਪੈ ਜਾਵੇ ਤਾਂ ਮੇਰੇ ਤੇ ਜ਼ਰੂਰ ਕ੍ਰਿਪਾ ਕਰ ਦੇਵੇ, ਲਿਖਿਆ ਸੀ ਕਿ, "ਭਾਈ ਜੈਤਾ ਜੀ ਗੁਰੂ ਕਾ ਸੀਸ ਬੁੱਕਲ ਵਿੱਚ ਲੁਕਾ ਕੇ ਗੁਰੂ ਗੋਬਿੰਦ ਕੋਲ ਅਨੰਦਪੁਰ ਸਾਹਿਬ ਲੈ ਕੇ ਆਏ ਤਾਂ ਗੁਰੂ ਜੀ ਨੇ ਭਾਈ ਜੈਤੇ ਨੂੰ ਅਸੀਸ ਦਿੱਤੀ ਤੇ ਕਿਹਾ ਕਿ ਉਹ ਸੂਰਜ ਲੈ ਕੇ ਆਇਆ ਹੈ।" ਇਸ ਪੰਗਤੀ ਦੀ ਮੈਨੂੰ ਕੋਈ ਸਮਝ ਨਹੀਂ ਤੇ ਇਹ ਸੂਰਜ ਕਹਿਣ ਦਾ ਮਤਲਬ ਮੈਨੂੰ ਸਮਝ ਨਹੀਂ ਆਇਆ ? ਅੱਗੇ ਇੱਕ ਜਗ੍ਹਾ ਲਿਖਿਆ ਕਿ 'ਗੁਰੂ ਸਾਹਿਬ ਨੇ ਜਦ ਅਨੰਦਪੁਰ ਸਾਹਿਬ ਛੱਡਿਆ ਤਾਂ ਮਾਤਾ ਗੁਜ਼ਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਪਹਿਲਾਂ ਹੀ ਗੰਗੂ ਨਾਲ ਵਿਦਾ ਕਰ ਦਿੱਤਾ ਸੀ' ਭਾਵ ਕਿ ਸਰਸਾ ਦੇ ਕੰਢੇ ਤੇ ਪਰਿਵਾਰ ਵਿਛੜਨ ਦਾ ਸਾਰਾ ਇਤਿਹਾਸ ਖਤਮ ।

ਇਸ ਤਰ੍ਹਾਂ 'ਵਿਰਾਸਤ-ਏ-ਖਾਲਸਾ' ਜਿਸ ਵਿੱਚ ਦਿੱਤੀ ਜਾ ਰਹੀ ਅਧੂਰੀ ਅਤੇ ਕੱਚੀ ਜਾਣਕਾਰੀ ਮਿਥਿਹਾਸਕ ਹੋਣ ਦੇ ਨਾਲ-ਨਾਲ ਭਵਿੱਖ ਵਿੱਚ ਕੌਮ ਲਈ ਨੁਕਸਾਨ ਦਾਇਕ ਵੀ ਹੈ । 60 ਫੀਸਦੀ ਤੋਂ ਵੱਧ ਤਸਵੀਰਾਂ ਰੱਦ ਕੀਤਿਆਂ ਜਾਣ ਵਾਲੀਆਂ ਹਨ । ਤਸਵੀਰਾਂ ਕਰਮਕਾਂਡ/ਅੰਧਵਿਸ਼ਵਾਸ਼ ਨੂੰ ਬਾਖੂਬੀ ਪ੍ਰਚਾਰਦੀਆਂ ਹਨ, ਪਰ ਸਿੱਖੀ ਫਲਸਫੇ ਦੀ ਗੱਲ 10 ਪ੍ਰਤੀਸ਼ਤ ਵੀ ਬਿਆਨ ਨਹੀਂ ਕਰਦੀਆਂ । ਸਿੱਖਾਂ ਦੀਆਂ ਕੁਰਬਾਨੀਆਂ, ਸਿੱਖ ਫਲਸਫਾ, ਸਿੱਖ ਵਿਚਾਰਧਾਰਾ, ਸਿੱਖ ਸੰਸਕਾਰ, ਸਿੱਖ ਸਿਧਾਂਤ, ਖਾਲਸਾਈ ਪ੍ਰੰਪਰਾਵਾਂ ਇਸ ਇਮਾਰਤ ਵਿੱਚੋਂ ਪੂਰੀ ਤਰ੍ਹਾਂ ਸਿਫਰ ਹਨ । ਕਾਲਪਿਤ ਤਸਵੀਰਾਂ ਵਿੱਚ ਵੀ, ਤੇ ਪ੍ਰਬੰਧਕਾਂ ਦੇ ਅਮਲੀ ਜੀਵਣ ਵਿੱਚ ਵੀ ।

ਸੋ ਆਪਣੇ ਆਪ ਨੂੰ ਰੋਕਦੇ ਹੋਏ ਵੀ ਇੱਕ ਨੌਜਵਾਨ ਵੀਰ ਨੂੰ ਪੁੱਛ ਹੀ ਬੈਠਾ, ਕਿ ਤੁਹਾਡੇ ਸਟਾਫ ਵਿੱਚ ਸੱਭ ਦੀਆਂ ਦਾਹੜੀਆਂ ਕੱਟੀਆਂ ਕਿਉਂ ਹਨ ਤਾਂ ਉਸਦਾ ਜੁਆਬ ਸੀ, ਕਿ ਭਵਿੱਖ ਵਿੱਚ ਰੱਖ ਲਈਆਂ ਜਾਣਗੀਆਂ । ਤਾਂ ਉਥੇ ਡਿਊਟੀ ਕਰ ਰਹੀ ਇੱਕ ਭੈਣ ਨੂੰ ਵੀ ਸਵਾਲ ਕਰ ਦਿੱਤਾ ਕਿ ਇਸ ਕੰਪਲੈਕਸ ਖਾਲਸਾ ਵਿਰਾਸਤ ਵਿੱਚ, ਤਾਂ ਉਸਨੇ ਪਹਿਲਾਂ ਹੀ ਟੋਕ ਦਿੱਤਾ ਕਹਿੰਦੀ, 'ਨਹੀਂ ਜੀ ਵਿਰਾਸਤ-ਏ-ਖਾਲਸਾ ।' ਮੈਂ ਕਿਹਾ ਗਲਤੀ ਲਈ ਮੁਆਫੀ, ਇੱਕ ਸਵਾਲ ਹੈ? ਕਹਿੰਦੀ ਪੁੱਛੋ? ਮੈਂ ਕਿਹਾ ਇਸ ਵਿਰਾਸ-ਏ-ਖਾਲਸਾ ਵਿੱਚ ਤੁਹਾਨੂੰ ਇਹ ਨਹੀਂ ਕਿਹਾ ਗਿਆ ਕਿ ਸਿਰ ਕੱਜ ਕੇ ਰੱਖਿਆ ਜਾਵੇ? ਤਾਂ ਉਸਨੇ ਬੜੇ ਰੋਅਬ ਨਾਲ ਕਿਹਾ, 'ਅਸੀਂ ਸ੍ਰੋਮਣੀ ਕਮੇਟੀ ਦੇ ਅੰਡਰ ਨਹੀਂ ਹਾਂ, ਅਸੀਂ ਚੰਡੀਗੜ੍ਹ ਦੀ ਇੱਕ ਪ੍ਰਾਈਵੇਟ ਕੰਪਨੀ ਵੱਲੋਂ ਇੱਥੇ ਜੁਆਇਨ ਕੀਤਾ ਹੈ ਤੇ ਸਾਨੂੰ ਅਜਿਹੇ ਕੋਈ ਦਿਸ਼ਾ ਨਿਰਦੇਸ਼ ਜਾਰੀ ਨਹੀਂ ਕੀਤੇ ਗਏ।' ਇਹ ਸੁਣ ਕੇ ਧਿਆਨ ਸ੍ਰੋਮਣੀ ਕਮੇਟੀ ਵੱਲ ਧਿਆਨ ਖਿੱਚਿਆ ਕਿ ਸੱਚ ਆਹ! ਸਾਰੀ ਇਮਾਰਤ ਬਣਵਾਉਣ ਵਿੱਚ 400 ਕਰੋੜ ਰੁਪਿਆ ਖਰਚਣ ਉਪਰੰਤ ਸ੍ਰੋਮਣੀ ਕਮੇਟੀ ਵੱਲੋਂ ਤਾਂ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਨੂੰ ਫਖਰ-ਏ-ਕੌਮ ਦਾ ਐਵਾਰਡ ਵੀ ਦਿੱਤਾ ਗਿਆ ਸੀ । ਵਾਹ ਬਈ ਵਾਹ ! ਹੁਣ ਅੱਗੇ ਕੀ ਲਿਖਾਂ? ਸਿੱਖ ਕੌਮ ਹੀ ਫੈਂਸਲਾ ਕਰੇ? ਅਜੇ ਨੀਂਦਰ ਹੋਰ ਕਿੰਨੀ ਕੁ ਪਿਆਰੀ ਹੈ ? ਗੁਰੂ ਹੀ ਭਲੀ ਕਰੇ ।

9815024920

## ਸਰੋਤੇ ਤੈਨੂੰ ਸੁਣਕੇ ਸੋਚਣ

ਤੈਨੂੰ ਵੇਖਕੇ ਦੁਨੀਆਂ ਸਿੱਖੇ-ਐਸੀ ਬਣਜਾ ਤੂੰ ਮਿਸਾਲ।
ਸਰੋਤੇ ਤੈਨੂੰ ਸੁਣਕੇ ਸੋਚਣ-ਸੁਣੇ ਨਾ ਐਸੇ ਰੋਸ਼ਨ ਖਿਆਲ।
ਅਰਬਾਂ ਖਰਬਾਂ ਸਾਲਾਂ ਬਾਅਦ-ਧਰਤੀ ਉੱਤੇ ਤੂੰ ਹੈਂ ਆਇਆ।
ਵਧੀਆ ਬੰਦਾ ਜੇ ਨਾ ਬਣਿਆ-ਸਮਝੀਂ ਆਪਣਾ ਜਨਮ ਗਵਾਇਆ।
ਮਨੁੱਖ ਜਨਮ ਅਮੋਲਕ ਬੰਦੇ-ਭੰਗ ਦੇ ਭਾੜੇ ਦੇਵੀਂ ਨਾ ਗਾਲ।
ਸਰੋਤੇ ਤੈਨੂੰ ਸੁਣਕੇ ਸੋਚਣ .......................।
ਜਦੋਂ ਬੋਲੇਂ ਮਿੱਠਾ ਬੋਲੇਂ-ਬੋਲਣ ਤੋਂ ਤੂੰ ਪਹਿਲਾਂ ਤੋਲੇਂ।
ਝੂਠ ਜਵਾਨ ਦੇ ਨੇੜ ਨਾ ਆਵੇ-ਸੱਚ ਕਹਿਣ ਤੋਂ ਕਦੇ ਨਾ ਡੋਲੇਂ।
ਮਜ਼ਲੂਮਾਂ ਤੇ ਜਦੋਂ ਜ਼ੁਲਮ ਹੋਵੇ-ਉਹਨਾਂ ਲਈ ਬਣਜੀਂ ਢਾਲ।
ਸਰੋਤੇ ਤੈਨੂੰ ਸੁਣਕੇ ਸੋਚਣ .......................।
ਆਸੇ ਪਾਸੇ ਦੇ ਜੋ ਲੋਕੀਂ-ਤੇਰੀ ਸਦਾ ਦੇਣ ਉਦਾਹਰਣ।
ਤੇਰੀ ਹਰਮਨਪਿਆਰਤਾ ਦੇ-ਸੱਭ ਨੂੰ ਦੱਸਣ ਲੋਕੀਂ ਕਾਰਨ।
ਗਊ ਗਰੀਬ ਗੁਰਬੇ ਉਤੇ-ਹਰ ਦਮ ਰਹੀਂ ਤੂੰ ਦਿਆਲ।
ਸਰੋਤੇ ਤੈਨੂੰ ਸੁਣਕੇ ਸੋਚਣ .......................।
ਸਮਾਜ ਦੇ ਸਾਂਝੇ ਕੰਮਾਂ ਵਿੱਚ-ਵੱਧ ਚੜ੍ਹਕੇ ਤੂੰ ਹਿੱਸਾ ਪਾਈਂ।
ਸ਼ੋਹਰਤ ਦੀ ਤੂੰ ਭੁੱਖ ਨਾ ਰੱਖੀਂ-ਆਪੇ ਆਪਣੇ ਗੁਣ ਨਾ ਗਾਈਂ।
ਕੰਮ ਵੇਖਕੇ ਲੋਕੀਂ ਕਹਿਣ-ਕਰਤੀ ਕਿੰਨੀ ਇਹਨੇ ਕਮਾਲ।
ਸਰੋਤੇ ਤੈਨੂੰ ਸੁਣਕੇ ਸੋਚਣ .......................।
ਦੇਸ਼ ਭਗਤਾਂ ਦੀ ਭਗਤੀ ਦੱਸਕੇ-ਦੇਸ਼ ਪਿਆਰ ਤੂੰ ਪੈਦਾ ਕਰਦੇ।
ਦੇਸ਼ ਨੂੰ ਜੋ ਪਿਆਰ ਨੇ ਕਰਦੇ-ਦੱਸਦੇ ਦੇਸ਼ ਲਈ ਕਿਵੇਂ ਨੇ ਮਰਦੇ।
ਮਾਂ ਦਾ ਲਾਲ ਬਣਨ ਤੋਂ ਬਾਅਦ-ਧਰਤੀ ਮਾਂ ਦਾ ਬਣਜਾ ਲਾਲ।
ਸਰੋਤੇ ਤੈਨੂੰ ਸੁਣਕੇ ਸੋਚਣ .......................।
ਗੁਰੂਆਂ ਪੀਰ ਫਕੀਰਾਂ ਦੀ-ਸਭ ਨੂੰ ਸਿਖਿਆ ਸਮਝਾਦੀਂ ਤੂੰ।
ਕੂੜ ਕੰਮਾਂ ਨਾਲ ਨਰਕ ਜੋ ਬਣੀ-ਧਰਤੀ ਸਵਰਗ ਬਣਾਦੀਂ ਤੂੰ।
ਜਿਨ੍ਹਾਂ ਨੂੰ ਕੋਈ ਨਹੀਉਂ ਪੁੱਛਦਾ-ਪੁੱਛ ਉਹਨਾਂ ਦਾ ਜਾਕੇ ਹਾਲ।
ਸਰੋਤੇ ਤੈਨੂੰ ਸੁਣਕੇ ਸੋਚਣ .......................।
ਊਚ ਨੀਚ ਤੇ ਜਾਤ ਪਾਤ ਦਾ ਸਾਰਾ ਭੇਦ ਮਿਟਾਦੇ ਤੂੰ।
ਵਹਿਮਾਂ ਭਰਮਾਂ ਵਿਚੋਂ ਕੱਢਕੇ-ਵਿਗਿਆਨਕ ਸੋਚ ਬਣਾਦੇ ਤੂੰ।
ਨਵੀਆਂ ਖੋਜਾਂ ਸਾਇੰਸ ਦੀਆਂ-ਸਭ ਨੂੰ ਦੱਸਦੇ ਨਾਲੋ ਨਾਲ।
ਸਰੋਤੇ ਤੈਨੂੰ ਸੁਣਕੇ ਸੋਚਣ .......................।
ਮਨੁੱਖਤਾ ਦੇ ਭਲੇ ਦੇ ਲਈ-ਜੇ ਤੂੰ ਜੀਵਨ ਲਾ ਦੇਵੇਂ।
"ਅਮਰੀਕ ਤਲਵੰਡੀ" ਵਰਗਿਆਂ ਨੂੰ ਜੇ ਸਿੱਧੇ ਰਸਤੇ ਪਾ ਦੇਵੇ।
ਫੇਰ ਮੈਂ ਸਮਝੂੰ ਸਫਲ ਹੋ ਗਏ-ਜੀਵਨ ਦੇ ਜੋ ਮਿਲੇ ਤੈਨੂੰ ਸਾਲ।
ਸਰੋਤੇ ਤੈਨੂੰ ਸੁਣਕੇ ਸੋਚਣ ਸੁਣੇ ਨਾ ਐਸੇ ਰੋਸ਼ਨ ਖਿਆਲ।

**ਅਮਰੀਕ ਸਿੰਘ ਤਲਵੰਡੀ।**
9463542896

## ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਦੀ ਪੰਜਵੀਂ ਟਰਮ ਦੀ ਚੋਣ ਹੋਈ।

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਦੀ ਪੰਜਵੀਂ ਟਰਮ ਦੀ ਚੋਣ ਸੁਸਾਇਟੀ ਦੇ ਜਨਰਲ ਇਜਲਾਸ ਵਲੋਂ ਕੀਤੀ ਗਈ। ਮਾਰਚ 2001 ਵਿੱਚ ਬਣੀ ਇਸ ਸੁਸਾਇਟੀ ਦੀ ਚੋਣ ਹਰ ਤਿੰਨ ਸਾਲ ਬਾਅਦ ਜਨਰਲ ਇਜਲਾਸ ਦੁਆਰਾ ਕੀਤੀ ਜਾਂਦੀ ਹੈ। ਪੰਜਵੀਂ ਟਰਮ ਦੀ ਐਗਜ਼ੈਟਿਵ ਕਮੇਟੀ ਦੇ ਅਹੁਦੇਦਾਰ ਹੇਠ ਲਿਖੇ ਅਨੁਸਾਰ ਚੁਣੇ ਗਏ।

| | | |
|---|---|---|
| ਪ੍ਰਧਾਨ | - | ਪ੍ਰਿੰ: ਨਸੀਬ ਸਿੰਘ 'ਸੇਵਕ' |
| ਜਨਰਲ ਸਕੱਤਰ | - | ਅਵਤਾਰ ਸਿੰਘ 'ਮਹਿਤਪੁਰੀ' |
| ਵਿੱਤ ਸਕੱਤਰ | - | ਜਸਪਾਲ ਸਿੰਘ 'ਕੰਵਲ' |
| ਸੀ.ਉ. ਪ੍ਰਧਾਨ | - | ਸ਼ਮਸ਼ੇਰ ਸਿੰਘ |
| ਪ੍ਰੈਜੀਡੈਂਟ | - | ਸੁਰਜਨ ਸਿੰਘ 'ਜੱਸਲ' |
| ਉਪ ਪ੍ਰਧਾਨ | - | ਸਾਧੂ ਸਿੰਘ |
| ਪ੍ਰੈਸ ਸੈਕਟਰੀ | - | ਜਸਪਾਲ ਸਿੰਘ 'ਕਲੌੜ' |
| ਜਾਇੰਟ ਸਕੱਤਰ | - | ਗੁਰਨਾਮ ਸਿੰਘ |
| ਮੈਂਬਰ | - | ਹਰੀ ਸਿੰਘ |
| ਮੈਂਬਰ | - | ਨੈਥ ਸਿੰਘ |
| ਮੈਂਬਰ | - | ਸੰਤ ਸਿੰਘ |
| ਮੈਂਬਰ | - | ਕਿਰਪਾਲ ਸਿੰਘ |
| ਮੈਂਬਰ | - | ਬਲਜੀਤ ਸਿੰਘ ਰੋਪੜ |

# ਨਾਮ ਸਿਮਰਨ ਤੇ ਸੇਵਾ

ਡਾ. ਗੁਰਚਰਨ ਸਿੰਘ ਮਹਿਤਾ 'ਬਹਾਰਨਪੁਰ'

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੂਹ ਗੁਰਬਾਣੀ ਹੈ ਅਤੇ ਗੁਰਬਾਣੀ ਦੇ ਸੰਦੇਸ਼ ਦਾ ਮੂਲ ਹੈ-ਨਾਮ ਸਿਮਰਨ ਤੇ ਸੇਵਾ, ਜੋ ਗੁਰਸਿੱਖੀ ਮਾਰਗ ਦਾ ਮੁੱਖ ਆਧਾਰ ਹੈ। ਗੁਰੂ ਅਮਰਦਾਸ ਜੀ ਬੜੇ ਸਰਲ ਢੰਗ ਨਾਲ ਸਮਝਾਉਂਦੇ ਹਨ:

**ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥**
**ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥**
**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥**
**ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥**
**ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥**

(ਰਾਮਕਲੀ ਮ: ੩, ਅੰਗ ੯੧੭)

ਇਸ ਤਰ੍ਹਾਂ ਨਾਮ ਸਿਮਰਨ ਦੁਆਰਾ 'ਹਰਿ' ਨਾਲ ਜੁੜਨ ਨੂੰ ਪ੍ਰਮੁੱਖਤਾ ਦਿੱਤੀ ਹੈ, ਜੋ ਕਿ ਮਨੁੱਖੀ ਜੀਵਨ ਦੇ ਆਦਰਸ਼ ਦੀ ਪ੍ਰਾਪਤੀ ਦਾ ਸਭ ਤੋਂ ਸਫ਼ਲ ਸਾਧਨ ਹੈ।

ਸਿੱਖੀ ਵਿੱਚ ਮੂਰਤੀ ਪੂਜਾ ਨਹੀਂ, ਨਾ ਹੀ ਅਵਤਾਰਵਾਦ ਦੀ ਵਿਸ਼ੇਸ਼ਤਾ ਹੈ, ਨਾ ਹੀ ਯੱਗ ਅਗਨੀ ਦੀ ਆਤਸ਼ਪ੍ਰਸਤੀ ਹੈ। ਸਿੱਖੀ ਵਿੱਚ ਨਾ ਹੀ ਚਿੰਨ੍ਹਾਂ ਲਈ ਜੈਸੇ ਸਾਲਿਗਰਾਮ, ਸ਼ਿਵਲਿੰਗ ਆਦਿ ਲਈ ਕੋਈ ਆਦਰ ਭਾਵ ਹੈ ਅਤੇ ਨਾਲ ਹੀ ਪਸ਼ੂ ਪੰਛੀਆਂ: ਬੈਲ, ਗਰੁੜ, ਨਾਗ ਆਦਿਕ ਲਈ ਕੋਈ ਸ਼ਰਧਾ ਭਾਵ ਹੈ। ਸਿੱਖੀ ਵਿੱਚ ਨਾ ਹੀ ਦਰਿਆਵਾਂ, ਦਰਖਤਾਂ ਲਈ ਕੋਈ ਮਨੌਤ ਹੈ। ਸਿੱਖੀ ਵਿੱਚ ਵੇਦ ਪਰਮਾਣ ਪੁਸਤਕ ਵੀ ਨਹੀਂ। ਇਨ੍ਹਾਂ ਸਾਰੀਆਂ ਵਸਤਾਂ ਨੂੰ ਅਲੱਗ ਕਰਕੇ ਇਨ੍ਹਾਂ ਦੀ ਸਥਾਨ ਪੂਰਤੀ ਦੇ ਬਦਲੇ ਗੁਰੂ ਹੈ, ਗੁਰੂ ਦਾ ਉਪਦੇਸ਼ ਹੈ, ਗੁਰੂ ਦਾ ਸ਼ਬਦ ਹੈ, ਗੁਰੂ ਦੀ ਬਾਣੀ ਹੈ। ਸਿੱਖੀ ਵਿੱਚ ਗੁਰੂ ਦਾ ਬਚਨ ਤੇ ਗੁਰੂ ਇਕੋ ਰੂਪ ਹਨ:

**ਸਤਿਗੁਰ ਬਚਨ ਬਚਨ ਹੈ ਸਤਿਗੁਰ ............॥**

(ਕਾਨੜਾ ਮ: ੪, ਅੰਗ ੧੩੦੯)

ਗੁਰੂ ਦਾ ਵਾਕ ਇੱਕ ਸੁਤੰਤਰ ਅਧਿਕਾਰ ਵਿੱਚ ਸ਼ਖ਼ਸੀਅਤ ਧਾਰ ਲੈਂਦਾ ਹੈ। ਇਹ ਪੁਰਖ ਬਣ ਜਾਂਦਾ ਹੈ, ਪਰਖੋਤਮ ਹੋ ਜਾਂਦਾ ਹੈ, ਇਹ ਆਪਣੇ ਸਤ ਸਰੂਪ ਵਿੱਚ ਅਕਾਲ ਪੁਰਖ ਨਾਲ ਅਭੇਦ ਵਰਤਦਾ ਹੈ:

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥**

(ਗਉੜੀ ਮ: ੪, ਅੰਗ ੩੦੯)

ਨਾਮ ਸਿਮਰਨ ਦੇ ਭਗਤੀ ਭਾਵ ਵਿੱਚ ਗੁਰੂ, ਗੁਰਬਾਣੀ, ਪੁਰਖ, ਅਕਾਲ ਪੁਰਖ ਇਕਮਿਕ ਹੋ ਜਾਂਦੇ ਹਨ। ਸਾਧਨ ਪੱਖ ਵਿੱਚ 'ਸ਼ਬਦ' ਇਨ੍ਹਾਂ ਸਾਰਿਆਂ ਦਾ ਇਕ ਸਥਾਨਾਪਤਿ ਬਣ ਜਾਂਦਾ ਹੈ। ਸ਼ਬਦ ਦੇ ਮਾਰਗ ਵਿੱਚ ਪੂਜਾ ਦੀ ਰੀਤੀ ਨਹੀਂ ਤੇ ਨਾ ਹੀ ਕਿਸੇ ਕਰਮ-ਕਾਂਡੀ ਆਡੰਬਰ ਦੀ ਲੋੜ ਹੈ। ਸ਼ਬਦ ਨਾਮ ਸਿਮਰਨ ਦੇ ਮਾਗਰ ਵਿੱਚ ਕੇਵਲ ਅੰਤਰ-ਦ੍ਰਿਸ਼ਟੀ ਦੀ ਲੋੜ ਹੈ, ਇਕ ਐਸੀ ਨਜ਼ਰ ਦੀ ਜਿਸ ਦੁਆਰਾ ਤਿੰਨ ਤੱਤ ਇਕ ਮੂਰਤ ਹੋ ਜਾਂਦੇ ਹਨ:-ਸਰਗੁਣ, ਨਿਰਗੁਣ ਅਤੇ ਗੁਰ ਸ਼ਬਦ। ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ:

**ਤੀਨ ਰੂਪ ਹੈ ਮੋਹ ਕੇ ਸੁਣੋ ਨੰਦ ਚਿਤ ਲਾਇ॥**
**ਨਿਰਗੁਣ ਸਰਗੁਣ ਗੁਰ ਸ਼ਬਦ ਕਹੋਂ ਤੋਹਿ ਸਮਝਾਇ॥**

(ਪ੍ਰਸ਼ਨ ਉੱਤਰ ਭਾਈ ਨੰਦ ਲਾਲ)

'ਸ਼ਬਦ' ਇਕ ਅਨੁਭਵ ਗੋਚਰ ਚੀਜ਼ ਹੈ। ਇਸ ਦਾ ਪੂਰਾ ਜਾਇਜ਼ਾ ਜਿਹੜੀ ਅੰਦਰ ਬਿਰਤੀ ਲੈ ਸਕਦੀ ਹੈ, ਉਹ 'ਸੁਰਤਿ' ਹੈ। 'ਸੁਰਤਿ' ਮਹਿਸੂਸ ਕਰਦੀ ਹੈ ਸ਼ਬਦ ਦੀ ਹਸਤੀ ਨੂੰ, ਸ਼ਬਦ ਦੇ ਸਰਗੁਣ ਵਜੂਦ ਨੂੰ, ਸ਼ਬਦ ਦੀ ਅਨਹਦ ਵਿਆਪਕਤਾ ਨੂੰ, ਸ਼ਬਦ ਦੀ ਨਿਰੰਕਾਰਤਾ ਨੂੰ। ਸੁਰਤਿ ਗੁਰ ਸ਼ਬਦ ਦਾ ਅਹਿਸਾਸ ਲੈਂਦੀ ਹੈ, ਉਸੇ ਵਿੱਚ ਤ੍ਰਿਮੂਰਤੀ ਸਮਾਈ ਹੋਈ ਹੈ।

ਸਾਧਾਰਣ ਤੌਰ 'ਤੇ ਪਰਮਾਤਮਾ ਦੇ ਦੋ ਰੂਪ ਕਹੇ ਜਾਂਦੇ ਹਨ-ਸਰਗੁਣ ਅਤੇ ਨਿਰਗੁਣ। ਸਰਗੁਣ ਰੂਪ ਤਾਂ ਮਨ ਬੁਧੀ ਬਾਣੀ ਦਾ ਵਿਸ਼ੈ ਹੈ, ਪਰ ਨਿਰਗੁਣ ਅਪਹੁੰਚ ਹੈ, ਉਹ 'ਅਸ਼ਬਦ ਬਾਣੀ' ਹੈ, ਪਰ ਸੁਰਤਿ ਦੋ ਭਾਸ਼ੀਆ (Interpreter) ਹੈ। ਉਹ ਸਰਗੁਣ ਤੇ ਨਿਰਗੁਣ ਦੋਹਾਂ ਦੇ ਇਸ਼ਾਰਿਆਂ ਨੂੰ ਸਮਝਦੀ ਹੈ, ਉਹ ਨਿਰਗੁਣ ਦੇ ਅਰਥ ਸੰਕੇਤਾਂ ਨੂੰ ਸਰਗੁਣ ਦੇ ਸ਼ਬਦ ਚਿੰਨ੍ਹਾਂ ਵਿੱਚ ਅਨੁਵਾਦ ਕਰ ਦਿੰਦੀ ਹੈ। ਉਹ 'ਅਸ਼ਬਦ' ਬ੍ਰਹਮ ਦੀ ਸ਼ਬਦ ਝਣਕਾਰ ਨੂੰ ਆਪਣੀ ਤੰਦ ਦੀ ਝਰਨਾਟ ਵਿੱਚ ਮਹਿਸੂਸ ਕਰਨ ਲੱਗ ਪੈਂਦੀ ਹੈ। ਸੁਰਤਿ ਪੰਜ ਗਿਆਨ ਇੰਦ੍ਰੀਆਂ ਦੀ ਸੂਝ ਤੋਂ ਉਪਰ ਛੇਵੀਂ ਸੂਝ (Sixth Sense) ਹੈ। ਇਹ ਉਸ ਕਲਾ ਨੂੰ ਸਮਝਦੀ ਹੈ ਜਿਸ ਦੁਆਰਾ ਨਿਰਗੁਣ ਵੇਸ ਧਾਰਨ ਕਰ ਲੈਂਦਾ ਹੈ ਸਰਗੁਣ ਦਾ:

**ਨਿਰਗੁਣ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**

(ਗਉੜੀ ਮ: ੩, ਅੰਗ ੨੮੭)

ਡਾ. ਬਲਬੀਰ ਸਿੰਘ ਜੀ ਲਿਖਦੇ ਹਨ-ਅੱਜ ਤੋਂ ਢਾਈ ਹਜ਼ਾਰ ਸਾਲ ਪਹਿਲਾਂ ਚੀਨ ਦੇ ਇਕ ਮਹਾਂਰਿਸ਼ੀ ਨੇ ਵੀ ਆਖਿਆ ਸੀ, 'ਇਹ ਸਭ ਕੁਝ ਜੋ ਹੈ, ਇਹ ਕੁਝ ਨਹੀਂ ਹੈ' ਜਦ ਉਸਦੇ ਸ੍ਰੋਤਿਆਂ ਨੇ ਇਹ ਗੱਲ ਨਾ ਸਮਝੀਂ ਤਾਂ ਉਨ੍ਹਾਂ ਦੀ ਸਮਝ ਗੋਚਰਾ ਕਰਨ ਲਈ ਉਸ ਇਕ ਠੂਠਾ ਦ੍ਰਿਸ਼ਟਾਂਤ ਦੇਣ ਲਈ ਪੁੱਛਿਆ

ਕਿ ਜੋ ਉਸ ਦੇ ਹੱਥ ਵਿੱਚ ਬਰਤਨ ਹੈ, ਉਹ ਕਿਸ ਚੀਜ਼ ਦਾ ਬਣਿਆ ਹੈ। ਸਰੋਤਿਆਂ ਉੱਤਰ ਦਿੱਤਾ ਕਿ ਇਹ ਮਿੱਟੀ ਦਾ ਹੈ। ਉਸ ਫਿਰ ਆਖਿਆ ਮਿੱਟੀ ਤਾਂ ਇਸ ਦੇ ਪਾਸੇ ਹਨ, ਇਸ ਦੇ ਵਿੱਚ ਕੀ ਹੈ ਤੇ ਚੇਲਿਆਂ ਹੈਰਾਨ ਹੋ ਕੇ ਉੱਤਰ ਦਿੱਤਾ ਕਿ ਇਸ ਦੇ ਵਿੱਚ ਕੁਝ ਨਹੀਂ, ਇਹ ਵਿਚੋਂ ਕੇਵਲ ਪੋਲ ਹੈ। ਇਸ ਉਤੇ ਉਸ ਰਿਸ਼ੀ ਨੇ ਸਮਝਾਇਆ ਕਿ ਇਹ ਪੋਲ ਜਾਂ ਖੋਲ, ਇਹੋ ਕੰਮ ਆਉਂਦਾ ਹੈ। ਇਹ ਜੋ ਵਿਚੋਂ 'ਕੁਝ ਨਹੀਂ', ਏਸੇ ਕਰਕੇ ਇਹ ਬਰਤਨ ਹੈ ਤੇ ਏਸੇ ਕੁਝ ਨਹੀਂ ਨੂੰ ਅਸੀਂ ਰੋਜ਼ ਕੰਮ ਵਿੱਚ ਲਿਆਉਂਦੇ ਹਾਂ। ਇਸੇ ਤਰ੍ਹਾਂ ਨੁਕਤਾਚੀਨਾਂ ਵਿੱਚ ਇਹ ਤਜ਼ਕਰਾ ਪੈਦਾ ਹੋ ਗਿਆ ਕਿ ਰੱਬ ਦੇ 'ਨਾਉ' ਨਾਲ ਕਿਸ ਤਰ੍ਹਾਂ ਕੋਈ ਸੰਤੋਖ ਕਰ ਸਕਦਾ ਹੈ ਤੇ ਇਹ 'ਵਾਹਿਗੁਰੂ' 'ਵਾਹਿਗੁਰੂ' ਜਾਂ 'ਅੱਲਾ' 'ਅੱਲਾ' ਰਟਨ ਦੀ ਘੁਮਾਈ ਨਾਲ ਹੀ ਬਣ ਜਾਏਗਾ? ਨੁਕਤਾਚੀਨ ਸੱਚੇ ਸਨ, ਸਾਰੀ ਦੁਨੀਆਂ ਸੱਚੀ ਹੈ ਕਿਉਂਕਿ ਅਸਲੀਅਤ ਪ੍ਰਤੱਖ ਨਾਲ ਵੀ ਨਹੀਂ ਲੱਭਦੀ, ਜੇ ਇਸ ਤਰ੍ਹਾਂ ਲਭ ਪੈਂਦੀ ਤਾਂ ਸਾਇੰਸਦਾਨ ਸਭ ਕੁਝ ਲੱਭ ਲੈਂਦੇ। ਅਸਲ ਵਿੱਚ ਅਸਲੀਅਤ ਤਾਂ ਪ੍ਰਤੱਖ ਦੀ ਘੁਮਾਟੀ ਦਾ ਕੋਈ ਅਪ੍ਰਤੱਖ ਕ੍ਰਿਸ਼ਮਾ ਹੈ, ਜਿਸ ਦੀ ਹੋਂਦ ਨੂੰ ਪਕੜਨ ਲਈ ਇਨਸਾਨ ਦੇ ਅੰਦਰ ਡੂੰਘਾ ਸਿਦਕ ਚਾਹੀਦਾ ਹੈ। ਹੁਣ ਜੋ ਆਖਿਆ ਗਿਆ, ਪਰ ਪਹਿਲੇ ਕੌਣ ਜਾਣਦਾ ਸੀ ਤੇ ਪਹਿਲੇ ਕਿਸਨੂੰ ਪਤਾ ਸੀ ਕਿ ਜੇ ਕਿਸੇ ਇਕ ਮਿਕਨਾਤੀਸ ਦੇ ਲੋਹੇ ਨੂੰ ਇਕ ਨਰਮ ਕਾਲਬ ਦੇ ਗਿਰਦ ਇਕ ਖਾਸ ਦਿਸ਼ਾ ਅਨੁਸਾਰ ਰੱਖਕੇ ਘੁਮਾਟੀ ਦੇ ਦਿੱਤੀ ਜਾਏ ਤਾਂ ਕੀ ਹੋ ਜਾਏਗਾ। ਉਸੇ ਵਿਚੋਂ ਬਿਜਲੀ ਪੈਦਾ ਹੋ ਗਈ, ਲੈਂਪ ਬਲ ਪਏ, ਪੱਖੇ ਚਲ ਪਏ ਤੇ ਦੁਨੀਆਂ ਵਿੱਚ ਉਜਾਲਾ ਹੋ ਗਿਆ ਤੇ ਠੰਢ ਪੈ ਗਈ। ਇਸ ਨਾਲ ਇਕ ਨਵਾਂ ਅਸੂਲ ਨਿਕਲ ਆਇਆ ਕਿ ਰਟਣ ਵਾਲੀ ਸ਼ਕਤੀ (Mechanical Power) ਬਦਲੀ ਜਾ ਸਕਦੀ ਹੈ, ਦਾਮਨਿਕ ਸ਼ਕਤੀ (Electrical Power) ਵਿੱਚ।

ਇਸ ਤਰ੍ਹਾਂ ਨਾਮ ਸਿਮਰਨ ਦੀ ਘੁਮਾਟੀ ਵੀ ਮਨੁੱਖ ਦੇ ਅੰਤਰ ਨੂੰ ਹਰ ਤਰ੍ਹਾਂ ਰੌਸ਼ਨ ਕਰ ਦਿੰਦੀ ਹੈ। ਇਸ ਨਾਲ ਸਾਧਕ ਦੇ ਹਿਰਦੇ ਵਿੱਚ 'ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।।' ਦਾ ਅਨੁਭਵ ਘਰ ਕਰ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਵੀ ਨਾਮ ਸਿਮਰਨ ਦੀ ਸਾਧਨਾ ਨੂੰ ਧਾਰਨ ਕਰਨ ਲਈ ਸਮਝਾਉਂਦੇ ਹਨ ਕਿ ਸੱਚ ਨੂੰ ਪਿਆਰ ਕਰੋ, ਸੱਚ ਨੂੰ ਅੰਦਰੋਂ ਧਾਰਨ ਕਰੋ, ਸੱਚ ਨੂੰ ਬਾਹਰ ਦੀ ਵਰਤੋਂ ਵਿੱਚ ਲਿਆਉ। ਮਜ਼ਬੀ ਵਿਖਾਖਿਆ, ਰਸਮੀ ਪੂਜਾ ਤੇ ਬਾਹਰਲੇ ਸਾਰੇ ਧਾਰਮਿਕ ਅਡੰਬਰਾਂ ਦਾ ਤਿਆਗ ਕਰੋ। ਉਨ੍ਹਾਂ ਦਾ ਸਾਰਾ ਜ਼ੋਰ ਇਸ ਗੱਲ ਉਪਰ ਹੈ ਕਿ ਨਾਮ ਸਿਮਰਨ ਦੇ ਅਨੁਭਵ ਨਾਲ ਇਖਲਾਕੀ ਸ਼ਕਲ ਵਿੱਚ ਸੱਚ ਨੂੰ ਆਪਣੇ ਕਾਰ ਵਿਹਾਰ ਵਿੱਚ ਵਰਤੋ, ਮਾਨਸਿਕ ਸ਼ਕਲ ਵਿੱਚ ਸੱਚ ਨੂੰ ਆਪਣੇ ਹਿਰਦੇ ਵਿੱਚ ਵਸਾਵੋ। ਧਾਰਮਿਕ ਸ਼ਕਲ ਵਿੱਚ ਸੱਚ ਦੀ ਪੂਜਾ ਕਰੋ। ਉਹ ਪਰਮੇਸ਼ਰ ਨੂੰ ਵੀ ਸੱਚ ਸਰੂਪ ਹੀ ਮੰਨਦੇ ਹਨ। ਉਨ੍ਹਾਂ ਸਰਲ ਸ਼ਬਦਾਂ ਵਿੱਚ ਸਮਝਾਇਆ ਹੈ:

**ਸਗਲੀ ਜੋਤਿ ਜਾਤਾ ਤੂੰ ਸੋਈ ਮਿਲਿਆ ਭਾਇ ਸੁਭਾਇ।।**
**ਨਾਨਕ ਸਾਜਨ ਕਉ ਬਲਿ ਜਾਈਐ**
**ਸਾਚਿ ਮਿਲੈ ਘਰਿ ਆਇ।।**

(ਸੂਹੀ ਮ: ੧, ਅੰਗ ੭੬੪)

ਫਿਲਾਸਫਰ ਵੀ ਸੱਚ ਦੇ ਮੁਹਲਾਸ਼ੀ ਸਨ, ਪਰ 'ਸੱਚ' ਕੀ ਵਸਤੂ ਹੈ? ਹਰ ਫਿਲਾਸਫਰ ਨੇ ਸੱਚ ਦਾ ਨਕਸ਼ਾ ਵਾਹੁਣ ਦੀ ਕੋਸ਼ਿਸ਼ ਕੀਤੀ ਹੈ, ਪਰ ਹਰ ਇਕ ਦੀ ਤਸਵੀਰ ਵੱਖੋ ਵਖਰੀ ਹੈ। ਜੋ ਮੂਰਤ 'ਸੱਚ' ਦੀ ਗੁਰੂ ਨਾਨਕ ਦੇਵ ਜੀ ਨੇ ਵਾਹੀ, ਉਹ ਨਿਰਾਲੀ ਹੈ। ਗੁਰੂ ਨਾਨਕ ਦੇਵ ਜੀ ਦੇ ਦ੍ਰਿਸ਼ਟੀਕੋਣ ਵਿੱਚ 'ਸੱਚ' ਉਹ ਹੈ, ਜਿਸ ਦੇ ਅਸਰ ਹੇਠਾਂ ਵਿਗਾਸ ਪੈਦਾ ਹੁੰਦਾ ਹੈ, ਜੋ ਚਾਉ ਦੀ 'ਤ੍ਰੰਗ ਉਛਾਲ' ਦਾ ਸੰਬਬ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਐਸੇ ਅਨੁਭਵ ਕੀਤੇ ਸੱਚ ਦੇ ਬਿਆਨ ਕਰਦਿਆਂ ਉਚਾਰਦੇ ਹਨ:

**ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ।।**
**ਮੋਹੀ ਪ੍ਰੇਮਿ ਪਿਰੇ ਪ੍ਰਭੂ ਅਬਿਨਾਸੀ ਰਾਮ।।**

ਜੋ ਸੱਚ ਖੇੜੇ ਦੀ ਸ਼ਕਤੀ ਤੋਂ ਵਿਹੂਣ ਹੈ, ਜੋ ਸੱਚ ਪ੍ਰੇਮ ਦੇ ਜਜ਼ਬੇ ਤੋਂ ਪਰੇ ਹੈ, ਉਹ ਸੱਚ ਪਰਮਾਰਥਕ ਉਨਤੀ [illegible] ਵਾਲ ਨਹੀਂ। 'ਸੱਚ' ਦੇ ਸਿਮਰਨ ਲਈ ਪ੍ਰੇਮ ਭਾਵਨਾ ਲਾਜ਼ਮੀ ਹੈ। ਇਸ ਤੋਂ ਬਗੈਰ ਪਰਮਾਰਥ ਦੀ ਕੋਈ ਮ[illegible]ਹੀ, ਤਰਕ-ਸ਼ਾਸਤ੍ਰ ਦਾ ਕੋਈ ਪ੍ਰਮਾਣ, ਮੰਤਕ ਦੀ ਕੋਈ ਹਿਕਮਤ ਕਾਰਗਰ ਨਹੀਂ ਬੈਠਦੀ। ਗੁਰਬਾਣੀ ਵਿੱਚ ਬਚਨ ਹੈ:

**ਹਿਕਮਤਿ ਹੁਕਮ ਨਾ ਪਾਇਆ ਜਾਇ।।**
**ਕਿਉ ਕਰਿ ਸਾਚਿ ਮਿਲਉ ਮੇਰੀ ਮਾਇ।।**

(ਧਨਾਸਰੀ ਮ: ੧, ਅੰਗ ੬੬੨)

ਗੁਰਮਤਿ ਅਕਲ ਦੇ ਖਿਲਾਫ ਨਹੀਂ, ਪਰ ਇਹ ਇਸ ਦੀ ਅਮਲਦਾਰੀ ਦੀ ਸਰੱਹਦ ਦੀ ਥਾਹ ਪਾਉਣ ਤੋਂ ਵੀ ਸੁਚੇਤ ਕਰਦੀ ਹੈ। ਸੱਚ ਜੋ ਬੇਹੱਦ ਹੈ, ਵਿੱਚ ਦਾਖਿਲ ਹੋਣ ਲਈ ਇਸ਼ਾਰੇ ਦਿੰਦਿਆਂ ਦੱਸਿਆ ਹੈ:

**ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ।।**
**ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ।।**

(ਵਾਰ ਸੂਹੀ ਮ: ੩, ਅੰਗ ੭੮੯)

ਅਕਲ ਦੀ ਸਰਹੱਦ ਕਿਹੜੀ ਹੈ ਤੇ ਫੇਰ ਨਦਰ ਦਾ ਖੰਡ ਕਿਥੋਂ ਸ਼ੁਰੂ ਹੁੰਦਾ ਹੈ, ਇਹ ਸਵਾਲ ਗੁਰਬਾਣੀ ਨੇ ਪੈਦਾ ਕਰ ਦਿੱਤੇ ਹਨ। ਨਦਰ ਦੀ ਬਖਸ਼ਿਸ਼ ਲਈ ਪ੍ਰੇਮ ਭਰਿਆ ਸਿਮਰਨ ਕਿਤਨਾ ਕੁ ਕਾਮਯਾਬ ਹੁੰਦਾ ਹੈ, ਇਹ ਇਸੇ ਨਾਲ ਸੰਬੰਧਿਤ

ਮਸਲਾ ਹੈ। ਇਹ ਸਮਝ ਤੇ ਅਨੁਭਵ ਜਾਂ ਬੂਝ ਦਾ ਮੇਲਾ ਹੈ, ਇਸੇ ਦਾ ਨਾਮ ਸੁਰਤਿ ਹੈ। ਇਹ ਸੂਝ ਤੇ ਬੂਝ ਸੁਰਤਿ ਦੇ ਸੰਜੋਗ ਤੋਂ ਉਪਜਦੀ ਹੈ।

ਏਸ ਸੁਰਤਿ ਦੇ ਮਾਰਗ ਵਿੱਚ ਸੰਸਾਰਕ ਵਿਸ਼ਿਆਂ ਵਿੱਚ ਲੱਗੀ ਨਜ਼ਰ ਉਲਰ ਕੇ ਸੱਚੇ ਗਿਆਨ ਦੇ ਪ੍ਰਕਾਸ਼ ਵਾਲੀ ਹੋ ਜਾਂਦੀ ਹੈ। ਇਸ ਮਾਰਗ ਵਿੱਚ ਦੁਨਿਆਵੀ ਇਲਮ ਦੀ ਸਾਂਝ ਵੀ ਨੂਰੋ ਨੂਰ ਹੋ ਜਾਂਦੀ ਹੈ:

**ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ॥**
**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ**
**ਗਿਰਹੀ ਕਉਨੁ ਉਦਾਸੀ॥**

(ਪ੍ਰਭਾਤੀ ਮ: ੧, ਅੰਗ ੧੩੨੯)

ਨਾਮ ਸਿਮਰਨ ਮਨੁੱਖ ਦੇ ਅੰਦਰਲੇ ਸਾਜ਼ ਨੂੰ ਸੁਰ ਕਰਨ ਦਾ ਸਾਧਨ ਹੈ। ਇਸ ਵਿੱਚ ਮਨ ਹੀ ਵਾਜਾ ਬਣ ਜਾਂਦਾ ਹੈ:

**ਆਖਿ ਆਖਿ ਮਨੁ ਵਾਵਣਾ॥**

(ਸਿਰੀ ਮ: ੧, ਅੰਗ ੫੩)

ਅੰਤਰ ਆਤਮੇ 'ਸੁਰਤਿ' ਵਿੱਚ ਸ਼ਬਦ ਜੁੜ ਜਾਏ, ਇਹ ਨਾਮ ਧੁੰਨ ਦਾ ਕੀਰਤਨ ਹੈ:

**ਨਾਨਕ ਦਾਸੁ ਹਰਿ ਕੀਰਤਨ ਰਾਤਾ**
**ਸਬਦੁ ਸੁਰਤਿ ਸਚੁ ਸਾਖੀ॥**

. (ਸਾਰੰਗ ਮ: ੫, ਅੰਗ ੧੨੨੭)

ਇਹ ਅੰਦਰ ਦੀ ਸੁਰਮੇਲਤਾ (Harmony) ਹੈ, ਇਹ ਸਿੱਖੀ ਦਾ ਹੁਨਰ ਹੈ, ਜੋ ਨਾਦ ਬ੍ਰਹਮ ਨੂੰ ਸਾਖਿਆਤ ਕਰ ਲੈਂਦਾ ਹੈ। ਸਿੱਖ ਸਿਧਾਂਤ ਇਹ ਹੈ ਕਿ ਰੂਹ ਜੋ ਆਦਮੀ ਦੇ ਅੰਦਰ ਹੈ, ਇਹ ਮੋਈ ਹੋਈ ਨਹੀਂ, ਇਹ ਸਿਰਫ ਸੁੱਤੀ ਪਈ ਹੈ:

**ਮਨੁ ਸੋਇਆ ਮਾਇਆ ਬਿਸਮਾਦਿ॥**

(ਗਉੜੀ ਮ: ੫, ਅੰਗ ੧੮੨)

ਮਨ ਮਾਇਆ ਵਿੱਚ ਲੱਗਾ ਹੋਇਆ ਹੈ, ਸੁੱਖਾਂ ਦੇ ਸਾਮਾਨ ਵਿੱਚ ਰਚਿਆ ਹੋਇਆ, ਇਨ੍ਹਾਂ ਚੀਜ਼ਾਂ ਦੇ ਨਸ਼ੇ ਵਿੱਚ ਖੱਚਿਤ ਹੋਇਆ ਸੁੱਤਾ ਪਿਆ ਹੈ। ਇਸ ਨੂੰ ਸਿਮਰਨ ਦੁਆਰਾ ਜਗਾਇਆ ਜਾ ਸਕਦਾ ਹੈ: 'ਸਿਮਰ ਸਿਮਰ ਸਿਮਰ ਗੁਰੁ ਅਪੁਨਾ ਸੋਇਆ ਮਨੁ ਜਾਗਾਈ' (ਸੂਹੀ ਮ: ਅੰਗ ੪) ਅਤੇ ਫਿਰ ਗਵਾਹੀ ਦਿੱਤੀ ਹੈ ਕਿ ਇਹ ਇਸ ਸਾਧਨਾ ਨਾਲ ਜਾਗ ਪੈਂਦਾ ਹੈ:

**ਗੁਰਪਰਸਾਦਿ ਨਾਮ ਮਨੁ ਲਾਗਾ॥**
**ਜਨਮ ਜਨਮ ਕਾ ਸੋਇਆ ਜਾਗਾ॥**

(ਗਉੜੀ ਮ: ੫, ਅੰਗ ੧੯੪)

ਜੋ ਲੋਕੀ 'ਮਾਇਆ ਵਿਸਮਾਦ' ਵਿੱਚ ਗੁਰੂ ਨਾਨਕ ਦੇਵ ਜੀ ਨੇ ਜੋ ਉਪਾਉ ਪਾਪ ਰਹਿਤ ਜਾਂ ਜਾਗ੍ਰਿਤ ਹੋਣ ਲਈ ਦੱਸਿਆ ਹੈ, ਉਹ ਤਰੀਕਾ ਵਿਗਾਸਵਾਦ (Evolution) ਦਾ ਹੈ। ਗੁਰਬਾਣੀ ਦਾ ਆਦਰਸ਼ ਮਨੁੱਖ 'ਗੁਰਮੁਖਿ' ਆਪਣੀ ਨਾਮ ਦੀ ਰਟਨ ਦੀ ਵਿਗਾਸਗਤੀ ਵਿੱਚ ਪਾਪ ਤੋਂ ਉਪਰ ਉਠ ਜਾਂਦਾ ਹੈ। ਪਾਪ ਉਥੇ ਦਾ ਉਥੇ ਰਹਿ ਜਾਂਦਾ ਹੈ ਅਤੇ ਗੁਰਮੁਖਿ ਇਸ ਤੋਂ ਅਗਾਂਹ ਵੱਧ ਜਾਂਦਾ ਹੈ:

**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥**

(ਜਪੁ ਜੀ, ਅੰਗ ੨)

ਇਕ ਕੰਵਲ ਫੁਲ ਛਪੜ ਦੇ ਪਾਣੀ ਵਿਚੋਂ ਗਰਦਨ ਹਮੇਸ਼ਾ ਉੱਚੀ ਕਰੀ ਜਾਂਦਾ ਹੈ, ਚਾਹੇ ਚਿਕੜ ਕਿਤਨਾ ਵੱਧ ਜਾਏ। ਜੇ ਕੰਵਲ ਫੁਲ ਚਾਹਵੇ ਕਿ ਉਹ ਕਿਸੇ ਯਤਨ ਨਾਲ ਚਿਕੜ ਨੂੰ ਬਾਹਰ ਕਢ ਸੁੱਟੇ ਤਾਂ ਇਹ ਯਤਨ ਨਿਸਫਲ ਹੋਵੇਗਾ। ਗੁਰਮੁਖਿ ਦਾ ਜੀਵਨ ਸੰਸਾਰ ਵਿੱਚ ਕੰਵਲ ਸਮਾਨ ਹੋ ਜਾਂਦਾ ਹੈ, ਉਹ ਪਾਪਾਂ ਤੋਂ ਉਪਰ ਉਭਰ ਜਾਂਦਾ ਹੈ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ**
**ਨਾਨਕ ਨਾਮੁ ਵਖਾਣੇ॥**

(ਰਾਮਕਲੀ ਮ: ੧, ਅੰਗ ੯੩੮)

ਸਹਜ ਦੇ ਤਰੀਕੇ ਉੱਨਤ ਹੋਣਾ ਇਹ ਵਿਗਾਸ ਦਾ ਮਾਰਗ ਹੈ। ਉੱਨਤ ਹੋਇਆ ਇਨਸਾਨ ਸੰਸਾਰਕ ਕਮਜ਼ੋਰੀਆਂ ਵਿਚੋਂ ਅਡੋਲ ਸਰਕ ਜਾਂਦਾ ਹੈ।

ਗੁਰਬਾਣੀ ਦੇ ਸੰਦੇਸ਼ ਵਿੱਚ 'ਸੱਚ' ਦਾ ਇਕ ਰੂਪ ਸੁੰਦਰਤਾ, ਖੇੜਾ, ਚਾਉ, ਵਿਗਾਸ ਹੈ ਪਰ ਉਸ ਦਾ ਦੂਜਾ ਰੂਪ ਸੁਤੰਤਰਤਾ ਦੀ ਲਗਨ ਹੈ। ਉਸ ਦਾ ਸੰਬੰਧ ਮਨ ਦੀ ਆਜ਼ਾਦੀ ਅਤੇ ਰੂਹ ਦੀ ਆਜ਼ਾਦੀ ਨਾਲ ਹੈ, ਜਿਸ ਆਜ਼ਾਦੀ ਨੂੰ ਕਾਇਮ ਰੱਖਣ ਲਈ ਕੁਰਬਾਨੀ ਹੀ ਇਕ ਮਾਤ੍ਰ ਉਪਾਇ ਹੈ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

**ਜੇ ਜੀਵੈ ਪਤਿ ਲਥੀ ਜਾਇ॥**
**ਸਭੁ ਹਰਾਮੁ ਜੇਤਾ ਕਿਛੁ ਖਾਇ॥**

(ਮਾਝ ਵਾਰ ਮ: ੧, ਅੰਗ ੧੪੨)

'ਸੱਚ' ਦੇ ਦੋ ਪਾਸੇ ਹਨ, ਇਕ ਪਾਸੇ ਵਿਗਾਸੀ ਖੇੜਾ ਤੇ ਦੂਜੇ ਪਾਸੇ ਸੁਤੰਤਰਤਾ ਤੇ ਕੁਰਬਾਨੀ ਹੈ। ਇਨ੍ਹਾਂ ਤੋਂ ਇਲਾਵਾ ਸੱਚ ਦੀ ਇਕ ਹੋਰ ਸ਼ਕਲ ਦਾ ਨਾਉਂ - 'ਹੁਕਮੁ' ਹੈ ਜੋ ਪਹਿਲੀਆਂ ਦੋ ਸੂਰਤਾਂ ਨੂੰ ਮੇਲਣ ਵਾਲੀ ਹੈ:

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥**

(ਜਪੁ ਜੀ, ਅੰਗ ੧)

ਇਸ ਪਛਾਣ ਨਾਲ ਸਿੱਖ ਅੰਦਰ ਇਕ ਐਸਾ ਰਸ ਛਾ ਜਾਂਦਾ ਹੈ ਕਿ ਅੰਦਰ ਦੀ ਜੀਵਨ ਜੁਗਤਿ ਦਾ ਭੇਦ ਉਸ ਲਈ ਖੁਲ੍ਹ ਜਾਂਦਾ ਹੈ:

ਹੁਕਮੁ ਬਿਸਮਾਦੁ ਹੁਕਮਿ ਪਛਾਣੈ॥
ਜੀਅ ਜੁਗਤਿ ਸਚੁ ਜਾਣੈ ਸੋਈ॥
(ਰਾਮਕਲੀ ਮ: ੧, ਅੰਗ ੯੪੦)

ਐਸ ਤਰ੍ਹਾਂ ਸੱਚ ਦੀਆਂ ਤਿੰਨ ਸ਼ਕਲਾਂ ਹਨ। ਇਕ ਸ਼ਕਲ ਖੇੜੇ ਵਾਲੀ ਹੈ ਦੂਜੀ ਸ਼ਕਲ ਉਸ ਦੀ ਸੁਤੰਤਰਤਾ ਦੇ ਪ੍ਰਭਾਉ ਵਿੱਚ ਪ੍ਰਤੱਖ ਹੈ ਤੇ ਤੀਜੀ ਸ਼ਕਲ ਹੁਕਮ ਦੀ ਪਛਾਣ ਵਿੱਚ ਹੈ। ਉਸ ਦੇ ਇਸ ਤ੍ਰਿਮੂਰਤਿ ਵੇਸ ਨੂੰ ਆਪਣੇ ਆਪ ਵਿੱਚ ਮਹਿਸੂਸ ਕਰਨਾ ਹੀ ਵਿਸਮਾਦ ਹੈ। ਨਾਮ ਸਿਮਰਨ ਦੀ ਘੁਮਾਟੀ ਵਿਸਮਾਦ ਅਵਸਥਾ ਦਾ ਅਨੁਭਵ ਕਰਾਉਣ ਵਾਲੀ ਹੁੰਦੀ ਹੈ।

ਇਸੇ ਵਿਚੋਂ ਗੁਰਮਤਿ ਦੇ ਪ੍ਰੇਮ ਸੇਵਾ ਦੇ ਆਦਰਸ਼ ਨੂੰ ਧਾਰਨ ਕਰਨ ਦੀ ਸਮਦ੍ਰਿਸ਼ਟੀ ਪੈਦਾ ਹੁੰਦੀ ਹੈ। ਇਹ ਪ੍ਰੇਮ, ਸੇਵਾ ਕੇਵਲ ਇਖਲਾਕੀ ਪਹਿਲੂ ਤੋਂ ਹੀ ਗ੍ਰਹਿਣ ਨਹੀਂ ਕੀਤੀ ਜਾਂਦੀ, ਸਗੋਂ ਇਸ ਨੂੰ ਆਪਣੇ ਨਿੱਜੀ ਧਿਆਨੀ ਜੀਵਨ ਦਾ ਅਧਿਆਤਮਿਕ ਅੰਗ ਸਮਝ ਕੇ ਅਮਲੀ ਵਰਤੋਂ ਵਿੱਚ ਲਿਆਇਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਬਚਨ ਹੈ:

**ਵਿਚਿ ਦੁਨੀਆ ਸੇਵ ਕਮਾਇਐ॥**
**ਤਾ ਦਰਗਹ ਬੈਸਣ ਪਾਈਐ॥**
(ਸਿਰੀ ਰਾਗੁ ਮ: ੧, ਅੰਗ ੨੬)

ਬਗੈਰ ਸੇਵਾ ਦੇ ਨਾਮ ਪ੍ਰੇਮ ਸੰਭਾਲਦਾ ਨਹੀਂ, ਸੇਵਾ ਉਸ ਨੂੰ ਸੰਭਾਲ ਲੈਂਦੀ ਹੈ। ਸੇਵਾ ਵਿਹੂਣੇ ਨਾਮ ਸਿਮਰਨ ਦਾ ਪ੍ਰੇਮ ਠਹਿਰ ਨਹੀਂ ਸਕਦਾ। ਪ੍ਰੇਮ ਦੀ ਠੌਰ ਹੈ ਹੀ ਸੇਵਾ। ਡਾ. ਬਲਬੀਰ ਸਿੰਘ ਜੀ ਲਿਖਦੇ ਹਨ ਕਿ ਨਿਰਾ ਧਿਆਨ ਤੇ ਸਮਾਧੀ ਇਹ ਲੰਗਤੀਆਂ-ਲੰਗੜੀਆਂ ਯੁਕਤੀਆਂ ਹਨ। ਸਥਿਰਤਾ ਤਦੇ ਹੀ ਪੈਦਾ ਹੁੰਦੀ ਹੈ, ਜੇ 'ਸਮਾਧਿ' ਵਿੱਚ ਹੋਏ 'ਅਸਥਿਰ ਦਰਸ਼ਨ' ਨੂੰ 'ਕਰਮ ਦ੍ਰਿੜ੍ਹਤਾ' ਵਿੱਚ ਪ੍ਰਗਟਾ ਲਿਆ ਜਾਵੇ। ਨਾਮ ਸਿਮਰਨ ਵਿੱਚ ਜੁੜੇ ਗੁਰਮੁੱਖਾਂ ਦੀ ਦਸ਼ਾ ਇਹ ਹੁੰਦੀ ਹੈ ਕਿ ਮਨ ਦਾ ਲਗਾਉ ਸਦਾ ਪਰਮਾਤਮਾ ਵੱਲ ਹੁੰਦਾ ਹੈ, ਚੜ੍ਹਦੀ ਕਲਾ ਵਿੱਚ ਖੇਡਦੇ ਹਨ, ਭੈ ਤੇ ਭਰਮ ਵਿੱਚ ਨਹੀਂ ਪੈਂਦੇ। ਵਰਤਣ ਐਸ ਤਰ੍ਹਾਂ ਦੀ ਹੁੰਦੀ ਹੈ ਕਿ ਸੁੱਖੀਆਂ ਨਾਲ ਪਿਆਰ ਕਰਦੇ ਹਨ, ਦੁੱਖੀਆਂ ਉੱਤੇ ਦਇਆ ਕਰਦੇ ਹਨ, ਲੋੜਵੰਦਾਂ ਦੀ ਸੇਵਾ ਕਰਦੇ ਹਨ, ਭਲੇ ਤੇ ਉਪਕਾਰ ਦੇ ਕੰਮਾਂ ਵਿੱਚ ਉਨ੍ਹਾਂ ਤੋਂ ਸਹਿਜ-ਸੁਭਾ ਭਲਿਆਈ ਹੁੰਦੀ ਹੈ।

ਇਵੇਂ ਸਿੱਖੀ ਮਾਰਗ ਵਿੱਚ ਨਾਮ ਸਿਮਰਨ ਅਤੇ ਸੇਵਾ ਨੂੰ ਇਨਸਾਨੀ ਜੀਵਨ ਦੀ ਚੂਲ ਮੰਨ ਕੇ ਰੂਹਾਨੀ ਤੇ ਅਮਲੀ ਜੀਵਨ ਦੇ ਆਦਰਸ਼ ਦਾ ਸੰਜੋਗ ਕੀਤਾ ਗਿਆ ਹੈ। ਇੱਥੇ ਜ਼ੋਰ ਇਸ ਗੱਲ ਉਤੇ ਹੈ ਕਿ ਨਾਮ ਦੀ ਜਾਗ ਸੁਰਤਿ ਨੂੰ ਲਗਾਓ, ਸੁਰਤਿ ਦੀ ਜਾਗ ਕਿਰਤ ਨੂੰ ਲਾਵੋ ਅਤੇ ਪਰਮਾਰਥ ਵਿੱਚ ਉਨਤੀ ਕਰਦਿਆਂ ਹੋਇਆਂ ਮਾਨਵ ਜਾਤੀ ਦੇ ਸੇਵਾ ਸਮਰਪਨ ਅਮਲੀ ਜੀਵਨ ਬਸਰ ਕਰੋ।

# ਉਲਟਾ ਪੁਲਟਾ ਸਭ ਕੁਝ ਹੋਇਆ

ਉਲਟਾ ਪੁਲਟਾ ਸਭ ਕੁਝ ਹੋਇਆ ਇਹ ਕੀ ਝੱਖੜ ਝੁੱਲ ਰਹੇ।
ਚਾਰੇ ਪਾਸੇ ਗੰਦ ਪੈ ਗਿਆ ਖਿਲਰ ਬੜੇ ਅੱਲਜੁੱਲ ਰਹੇ।
ਜਿੰਨੀ ਦੇਰ ਕਮਾਉਂਦੇ ਨੇ ਰੱਬ ਵਰਗੇ ਲੱਗਦੇ ਮਾਪੇ।
ਜਦੋਂ ਖੜ੍ਹਗੀਆਂ ਉਹੀ ਰੱਬ ਫਿਰ ਬੋਝ ਜਿਹਾ ਇਕ ਜਾਪੇ।
ਗਊਸ਼ਾਲਾ ਦੀ ਤਰਜ਼ ਤੇ ਤਾਂਹੀਓਂ ਬਿਰਧ ਆਸ਼ਰਮ ਖੁੱਲ੍ਹ ਰਹੇ।
ਚਾਰੇ ਪਾਸੇ ...............

ਇੱਟ ਕੁੱਤੇ ਜੇਹਾ ਵੈਰ ਕਮਾਉਂਦੀ ਨਾਰੀ ਦੇ ਨਾਲ ਨਾਰੀ।
ਕੁੱਖ ਵਿੱਚ ਹੱਥੀਂ ਆਪਣੀ ਧੀ ਨੂੰ ਆਪੇ ਜਾਂਦੀ ਮਾਰੀ।
ਰੂੜੀਆਂ, ਗਟਰਾਂ, ਹਸਪਤਾਲਾਂ ਵਿੱਚ ਮਾਦਾ ਭਰੂਣ ਨੇ ਰੁਲ ਰਹੇ।
ਚਾਰੇ ਪਾਸੇ ................

ਕਿੰਨਾ ਘਟੀਆ ਰੂਪ ਧਾਰ ਗਈ ਮਾਨਵ ਦੀ ਆਜ਼ਾਦੀ।
ਸਮਲਿੰਗੀ ਕਰਵਾਉਣ ਲੱਗ ਪਏ ਆਪਸ ਦੇ ਵਿੱਚ ਸ਼ਾਦੀ।
ਕੁਦਰਤ ਦਾ ਕਾਨੂੰਨ ਤੋੜਕੇ ਇਹ ਕਾਦਰ ਨੂੰ ਭੁੱਲ ਰਹੇ।
ਚਾਰੇ ਪਾਸੇ .................

ਇਹ ਧਰਤੀ ਜ਼ਹਿਰੀਲੀ ਕਰ 'ਤੀ ਛਿੜਕ-ਛਿੜਕ ਕੇ ਜ਼ਹਿਰਾਂ।
ਫੈਕਟਰੀਆਂ ਨੇ ਕਰੇ ਤੇਜ਼ਾਬੀ ਦਰਿਆ, ਨਦੀਆਂ ਤੇ ਨਹਿਰਾਂ।
ਵਾਯੂ ਮੰਡਲ ਦੇ ਵਿੱਚ ਬੇਥਾਹ ਜ਼ਹਿਰੀਲੇ ਤੱਤ ਘੁੱਲ ਰਹੇ।
ਚਾਰੇ ਪਾਸੇ ................

ਧਰਮ ਦੇ ਉੱਤੇ ਧਰਮ ਦੇ ਦੁਸ਼ਮਣ ਪਾ ਕੇ ਬਹਿ ਗਏ ਕਾਠੀ।
ਠੱਗ, ਲੁਟੇਰੇ ਬਣੇ ਪੁਜਾਰੀ, ਬ੍ਰਾਹਮਣ, ਕਾਜ਼ੀ, ਪਾਠੀ।
ਧਾਰਮਿਕ ਸਥਾਨਾਂ ਉੱਤੇ ਕਰੇ ਕਰਾਏ ਪਾਠ ਵਿੱਕ ਮੁੱਲ ਰਹੇ।
ਚਾਰੇ ਪਾਸੇ ...............

ਹਾਲੇ ਵੀ ਨਾ ਜੇ ਬੰਦਾ ਬਣਿਆ ਸੋਚ ਨਾ ਤਿਆਗੀ ਮਾੜੀ।
ਦਾਨਵ ਬਣਕੇ ਹੱਸਦੀ ਵੱਸਦੀ ਜੇ ਦੁਨੀਆ ਗਿਆ ਉਜਾੜੀ।
'ਸ਼ਾਨ' ਕਹੇ ਫਿਰ ਸ਼ਾਇਦ ਹੀ ਤੇਰੀ ਇਸ ਧਰਤੀ 'ਤੇ ਕੁਲ ਰਹੇ।

ਹਰਬੰਸ ਸਿੰਘ 'ਸ਼ਾਨ'
ਬਗਲੀ ਕਲਾਂ, 98785-73068

ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਸੁੱਚੇ ਹੰਝੂਆਂ ਵਿੱਚ ਭੱਜੀ ਨਜ਼ਮ

# 'ਸ਼ਹੀਦਾਨਿ ਵਫ਼ਾ'

*ਡਾ. ਹਰਚੰਦ ਸਿੰਘ 'ਸਰਹਿੰਦੀ'*

ਸ਼ਹੀਦ ਕਿਸੇ ਕੌਮ ਦਾ ਕੀਮਤੀ ਸਰਮਾਇਆ ਹੁੰਦੇ ਹਨ ਅਤੇ ਜ਼ਿੰਦਾ ਕੌਮਾਂ ਆਪਣੇ ਸ਼ਹੀਦਾਂ ਦੀ ਯਾਦ ਨੂੰ ਸਦਾ ਆਪਣੇ ਹਿਰਦੇ ਵਿੱਚ ਵਸਾਈ ਰਖਦੀਆਂ ਹਨ। ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਵਾਸਤੇ ਅਕੀਦਤ ਨਹੀਂ ਰਖਦੀਆਂ, ਉਹ ਅਕਸਰ ਸਮੇਂ ਦੀ ਬੇਦਰਦ ਹਨੇਰੀ ਨਾਲ ਹੂੰਝੀਆਂ ਜਾਂਦੀਆਂ ਹਨ, ਮਰ ਮਿਟ ਜਾਂਦੀਆਂ ਹਨ।

ਸਿੱਖਾਂ ਲਈ ਇਹ ਮਾਣ ਕਰਨ ਵਾਲੀ ਗੱਲ ਹੈ ਕਿ ਉਹ ਆਪਣੇ ਸ਼ਹੀਦਾਂ ਨੂੰ ਬਹੁਤ ਸਤਿਕਾਰ ਦਿੰਦੇ ਹਨ। ਸੱਚ ਤਾਂ ਇਹ ਹੈ ਕਿ ਹਰ ਸਿੱਖ ਨੇ ਆਪਣੇ ਦਿਲ ਦਾ ਇਕ ਸਾਫ਼-ਸੁਥਰਾ ਕੋਨਾ ਆਪਣੇ ਸ਼ਹੀਦਾਂ ਲਈ ਸੁਰੱਖਿਅਤ ਰਖਿਆ ਹੁੰਦਾ ਹੈ। ... ਪਰ ਬਦਕਿਸਮਤੀ ਨਾਲ ਉਹ ਆਪਣੇ ਲੇਖਕਾਂ, ਕਵੀਆਂ ਤੇ ਬੁੱਧੀਜੀਵੀਆਂ ਨੂੰ ਬਹੁਤ ਛੇਤੀ ਭੁਲਾ ਦਿੰਦੇ ਹਨ। ਸਿੱਖਾਂ ਵਿੱਚ ਇਹ ਇਕ ਖਾਸ ਕਿਸਮ ਦਾ ਔਗੁਣ ਹੈ। ਸ਼ਾਇਦ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਕਿ ਇਹ ਕਲਮਕਾਰ ਹੀ ਹੁੰਦੇ ਹਨ, ਜੋ ਕੌਮ ਰੂਪੀ ਚਿਰਾਗ ਵਿਚ ਆਪਣੀ ਚਰਬੀ ਢਾਲ ਕੇ ਪਾਉਂਦੇ ਰਹਿੰਦੇ ਹਨ ਤਾਂਕਿ ਚਿਰਾਗ 'ਚੋਂ ਧੂੰਆਂ ਨਾ ਉਠੇ ਅਤੇ ਕੌਮ ਰੋਸ਼ਨੀ ਵੰਡਦੀ ਰਹੇ। ਅਜੀਬ ਗੱਲ ਹੈ ਕਿ ਸਿੱਖ ਜਗਤ ਨੇ ਬਾਬੇ ਨਾਨਕ ਦੇ ਇਸ ਮਹਾਨ ਵਾਕ *'ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥'* ਨੂੰ ਕਦੇ ਵੀ ਗੰਭੀਰਤਾ ਨਾਲ ਨਹੀਂ ਲਿਆ ਅਤੇ ਨਾ ਹੀ ਕਦੇ ਇਹ ਸੋਚਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਸਾਹਿਤਕਾਰਾਂ ਨੂੰ ਉੱਚਾ ਰੁਤਬਾ ਦਿੰਦੇ ਸਨ ਤੇ ਆਪਣੇ ਦਰਬਾਰੀ ਕਵੀਆਂ ਨੂੰ ਸਮੇਂ-ਸਮੇਂ ਸਨਮਾਨਿਤ ਕਰਦੇ ਰਹਿੰਦੇ ਸਨ। ਕਲਮਕਾਰਾਂ ਤੇ ਵਿਦਵਾਨਾਂ ਪ੍ਰਤੀ ਸਿੱਖ ਸਮਾਜ ਦਾ ਰਵਈਆ ਪਹਿਲਾਂ ਤੋਂ ਹੀ ਨਾਕਾਰਾਤਮਕ ਰਿਹਾ ਹੈ। ਇਸ ਸਬੰਧ ਵਿੱਚ ਅਨੇਕਾਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਪਰ ਇਥੇ ਇਕ ਚੋਣਵੀਂ ਮਿਸਾਲ ਹੀ ਕਾਫ਼ੀ ਰਹੇਗੀ। 'ਪ੍ਰਸਿੱਧ' ਅੰਗਰੇਜ਼ ਵਿਦਵਾਨ ਐਮ.ਏ. ਮੈਕਾਲਿਫ, ਜਿਸ ਨੇ ਆਪਣਾ ਸਾਰਾ ਜੀਵਨ ਸਿੱਖ ਧਰਮ ਦੇ ਅਧਿਐਨ ਦੇ ਲੇਖੇ ਲਾ ਦਿੱਤਾ ਸੀ, ਨੂੰ ਅਸੀਂ ਕਦੋਂ ਦਾ ਭੁਲਾ ਚੁੱਕੇ ਹਾਂ। ਉਸ ਵੱਲੋਂ ਲਿਖੀ ਛੇ ਜਿਲਦਾਂ ਵਾਲੀ ਪੁਸਤਕ-'ਸਿੱਖ ਧਰਮ' ਆਪਣੀ ਮਿਸਾਲ ਆਪ ਹੈ।

ਇਹੋ ਜਿਹੀ ਅਣਗਹਿਲੀ ਦਾ ਹੀ ਸ਼ਿਕਾਰ ਹੈ, ਪੰਜਾਬ ਦਾ ਇਕ ਮਹਾਨ ਸ਼ਾਇਰ, ਹਕੀਮ ਅੱਲਾ ਯਾਰ ਖਾਂ ਜੋਗੀ। (ਸਭ ਤੋਂ ਪਹਿਲਾਂ ਮੈਂ ਇਸ ਸਿਦਕੀ ਸ਼ਾਇਰ ਨੂੰ ਸਿਜਦਾ ਕਰਦਾ ਹਾਂ)। ਇਕ ਸਦੀ ਪਹਿਲਾਂ, ਸੰਨ 1913 ਵਿੱਚ, ਅੱਲਾ ਯਾਰ ਖਾਂ ਜੋਗੀ ਨੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫ਼ਤਹਿ ਸਿੰਘ (7 ਸਾਲ) ਦੀ ਸ਼ਹਾਦਤ ਬਾਰੇ ਸੁੱਚੇ ਹੰਝੂਆਂ ਵਿੱਚ ਭਿੱਜੀ ਨਜ਼ਮ-'ਸ਼ਹੀਦਾਨਿ ਵਫ਼ਾ' ਲਿਖ ਕੇ ਸਾਹਿਤਕ ਹਲਕਿਆਂ ਵਿਚ ਹਲਚਲ ਮਚਾ ਦਿੱਤੀ ਸੀ। 37 ਪੰਨਿਆਂ ਉੱਤੇ ਪਸਰੀ, ਇਹ ਲੰਮੀ ਉਰਦੂ ਨਜ਼ਮ ਸਾਕਾ ਸਰਹਿੰਦ ਦੀ ਦਿਲ-ਕੰਬਾਊ ਘਟਨਾ ਦੀ ਲਾਮਿਸਾਲ ਝਾਕੀ ਪੇਸ਼ ਕਰਦੀ ਹੈ। ਇਸ ਵਿਚੋਂ ਕਰੁਣਾ ਤੇ ਬੀਰ-ਰਸ ਡੁੱਲ੍ਹ-ਡੁੱਲ੍ਹ ਪੈਂਦਾ ਹੈ। ਇਸ ਤਰ੍ਹਾਂ ਇਹ ਨਜ਼ਮ, ਪੰਜਾਬੀਆਂ ਖਾਸਕਰ ਸਿੱਖਾਂ ਦੇ ਭਾਵੁਕ ਸਭਾਅ ਨੂੰ ਐਨ ਰਾਸ ਹੈ। ਦੂਜਾ, ਸ਼ਿਅਰ ਏਨਾ ਲੱਛੇਦਾਰ ਹੈ ਕਿ ਸਿੱਧਾ ਪਾਠਕ/ਸਰੋਤੇ ਦੇ ਦਿਲ ਵਿੱਚ ਲੱਥ ਜਾਂਦਾ ਹੈ। ਇਸ ਲਈ, ਆਪਣੀਆਂ ਇਨ੍ਹਾਂ ਖ਼ੂਬੀਆਂ ਸਦਕਾ ਇਸ ਨਜ਼ਮ ਨੇ ਹੱਦੋਂ ਵੱਧ ਮਕਬੂਲੀਅਤ ਹਾਸਲ ਕੀਤੀ ਹੈ। ਹਾਂ, ਜਿਥੇ ਇਹ ਇਕ ਉੱਚ-ਪੱਧਰੀ ਸਾਹਿਤਕ ਕਿਰਤ ਹੈ, ਉੱਥੇ ਇਤਿਹਾਸਕ ਕਸਵੱਟੀ 'ਤੇ ਪਰਖਿਆਂ ਵੀ ਖਰੀ ਉਤਰਦੀ ਹੈ।

ਸਾਕਾ ਸਰਹਿੰਦ ਨੇ ਵੱਖ-ਵੱਖ ਭਾਸ਼ਾਵਾਂ ਦੇ ਕਵੀਆਂ ਨੂੰ ਇਸ ਵਿਸ਼ੇ 'ਤੇ ਲਿਖਣ ਲਈ ਪ੍ਰੇਰਿਆ, ਪਰ ਜਿਨ੍ਹਾਂ ਸਿਖਰਾਂ ਨੂੰ ਅੱਲਾ ਯਾਰ ਖਾਂ ਜੋਗੀ ਨੇ ਛੂਹਿਆ ਹੈ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਈਆਂ। ਕਾਵਿ-ਉਡਾਰੀ ਲੋਹੜੇ ਦੀ ਹੈ। ਸੱਚ ਤਾਂ ਇਹ ਹੈ ਕਿ ਅੱਲਾ ਯਾਰ ਖਾਂ ਨੂੰ ਸਾਹਿਬਜ਼ਾਦਿਆਂ ਦੀ ਸ਼ਹਾਦਤ ਵਿੱਚੋਂ 'ਕਰਬਲਾ ਦੀ ਜੰਗ' ਦੇ ਦ੍ਰਿਸ਼ ਨਜ਼ਰ ਆਏ।.... ਕਰਬਲਾ ਦੀ ਜੰਗ ਦਾ ਜ਼ਿਕਰ ਆਇਆ ਹੈ, ਇਸ ਲਈ ਗੱਲ ਨੂੰ ਅੱਗੇ ਤੋਰਨ ਤੋਂ ਪਹਿਲਾਂ, 'ਕਰਬਲਾ' ਦੇ ਪ੍ਰਸੰਗ ਵਿੱਚ ਗੱਲ ਕਰਨੀ ਜ਼ਰੂਰੀ ਬਣਦੀ ਹੈ। ਬਹੁਤ ਸੰਖੇਪ ਵਿੱਚ, ਸੰਨ 680 ਈਸਵੀ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਦੋਹਤਰੇ ਹਜ਼ਰਤ ਇਮਾਮ ਹੁਸੈਨ ਨੂੰ ਉਨ੍ਹਾਂ ਦੇ 72 ਸਾਥੀਆਂ ਸਮੇਤ ਕਰਬਲਾ ਦੇ ਮੈਦਾਨ (ਇਰਾਕ) ਵਿਚ ਤਿੰਨ ਦਿਨ ਪਿਆਸੇ ਰੱਖ ਕੇ ਯਜ਼ੀਦ ਦੇ ਲਸ਼ਕਰ ਨੇ ਸ਼ਹੀਦ ਕਰ ਦਿਤਾ ਸੀ। ਸ਼ਹੀਦੀ ਜਾਮ ਪੀਣ ਵਾਲਿਆਂ ਵਿੱਚ ਹਜ਼ਰਤ ਇਮਾਮ ਹੁਸੈਨ ਦੇ ਦੋ ਪੁੱਤਰ ਤੇ ਦੋ ਭਾਣਜੇ ਵੀ ਸ਼ਾਮਲ ਸਨ। ਉਨ੍ਹਾਂ ਦੇ ਪੁੱਤਰਾਂ ਅਲੀ ਅਕਬਰ ਅਤੇ ਅਲੀ ਅਸਗਰ ਦੀ ਉਮਰ ਕ੍ਰਮਵਾਰ 18 ਸਾਲ ਅਤੇ ਕੇਵਲ ਛੇ ਮਹੀਨੇ ਸੀ।

ਗੱਲ ਕੀ, ਅੱਲਾ ਯਾਰ ਖਾਂ ਜੋਗੀ ਨੇ ਪੱਖਪਾਤ ਤੋਂ ਨਿਰਲੇ ਰਹਿ ਕੇ ਸ਼ਰਧਾ ਤੇ ਪਿਆਰ ਦੀਆਂ ਅਤਿ ਡੂੰਘਾਈਆਂ ਵਿਚ ਵਹਿ ਕੇ ਨਜ਼ਮ-'ਸ਼ਹੀਦਾਨਿ ਵਫ਼ਾ' ਦੀ ਰਚਨਾ ਕੀਤੀ ਹੈ। ਇਸ ਤਰ੍ਹਾਂ ਇਸ ਸੂਫ਼ੀ ਸ਼ਾਇਰ ਨੇ ਸਰਹਿੰਦ ਨੂੰ ਸਿੱਖਾਂ ਦੀ 'ਕਰਬਲਾ'

ਬਣਾ ਦਿੱਤਾ ਹੈ। ਦਰਅਸਲ, ਅੱਲਾ ਯਾਰ ਖਾਂ ਜੋਗੀ ਆਪਣੀ ਨਜ਼ਮ ਦੇ ਪਾਤਰਾਂ ਨੂੰ ਜਿਉਂਦਿਆਂ ਤੇ ਮਾਰਦਾ ਰਹਿੰਦਾ ਹੈ। ਉਹ, ਸ਼ਹਾਦਤ ਦੀ ਘਟਨਾ ਨੂੰ ਬਿਆਨ ਕਰਨ ਲਈ ਮਰਸੀਏ ਦੀ ਸ਼ੈਲੀ ਦੀ ਚੋਣ ਕੀਤੀ ਹੈ ਅਤੇ ਕਰੁਣਾ ਤੇ ਬੀਰ ਰਸਾਂ ਤੋਂ ਇਲਾਵਾ ਅਦਭੁਤ ਰੋਂਦਰ ਤੇ ਭਿਆਨਕ ਰਸਾਂ ਦੀ ਬੜੀ ਮੁਹਾਰਤ ਨਾਲ ਵਰਤੋਂ ਕੀਤੀ ਹੈ। ਇਤਫਾਕ ਵੱਸ, 'ਨਜ਼ਮ', ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ- ਮੋਤੀਆਂ ਨੂੰ ਇਕ ਧਾਗੇ ਵਿਚ ਪਰੋਣਾ। ਮਤਲਬ ਇਹ ਕਿ ਇਕ ਖਾਸ ਵਜ਼ਨ ਤੋਲ ਵਿਚ ਤਰਤੀਬ ਦੇ ਕੇ ਪੇਸ਼ ਕੀਤੇ ਵਿਚਾਰਾਂ ਨੂੰ ਨਜ਼ਮ ਕਿਹਾ ਜਾਂਦਾ ਹੈ। ਤੁਸੀਂ ਵੇਖੋਗੇ ਕਿ ਅੱਲਾ ਯਾਰ ਖਾਂ ਜੋਗੀ ਦੀ ਇਹ ਨਜ਼ਮ, ਅਰਬੀ ਦੇ ਸ਼ਬਦ 'ਨਜ਼ਮ' ਦੀ ਰੂਹ ਨੂੰ ਸਾਕਾਰ ਕਰਦੀ ਹੈ।

ਮੁਸਲਮਾਨ ਸ਼ਾਇਰਾਂ ਵਿਚੋਂ ਸ਼ਾਹ ਮੁਹੰਮਦ (ਰਚੇਤਾ 'ਜੰਗਨਾਮਾ' ਸਿੰਘਾਂ ਤੇ ਫਰੰਗੀਆਂ) ਤੋਂ ਬਾਅਦ ਅੱਲਾ ਯਾਰ ਖਾਂ ਯੋਗੀ ਨੇ ਸਿੱਖ ਮਨਾਂ ਦੇ ਦਰਦ ਨੂੰ ਸ਼ਿੱਦਤ ਨਾਲ ਮਹਿਸੂਸ ਕੀਤਾ ਹੈ ਅਤੇ ਜ਼ਖਮੀ ਹੋਈ ਸਿੱਖ ਮਾਨਸਿਕਤਾ ਨੂੰ ਧਿਆਨ ਵਿੱਚ ਰੱਖ ਕੇ ਸ਼ੇਅਰ ਘੜੇ ਹਨ। ਗੱਲ ਕੀ, ਜਿਥੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਬੇਮਿਸਾਲ ਹੈ, ਉਥੇ ਇਸ ਸ਼ਹਾਦਤ ਨੂੰ ਬਿਆਨ ਕਰਨ ਵਿੱਚ ਅੱਲਾ ਯਾਰ ਖਾਂ ਦੀ ਕਲਮ ਵੀ ਬੇਮਿਸਾਲ ਹੈ। ਨਮੂਨੇ ਦੇ ਤੌਰ 'ਤੇ ਉਸ ਦੀ ਨਜ਼ਮ 'ਸ਼ਹਿਦਾਨਿ ਵਫਾ' 'ਚੋਂ ਕੁੱਝ ਚੋਣਵੀਆਂ ਟੂਕਾਂ ਪੇਸ਼ ਹਨ।

ਹਕੀਮ ਅੱਲਾ ਯਾਰ ਖਾਂ ਜੋਗੀ ਆਪਣੀ ਨਜ਼ਮ ਦੇ ਆਰੰਭਕ ਬੰਦਾਂ ਵਿੱਚ ਮੁਗਲ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਵਲੋਂ ਅਨੰਦਪੁਰ ਸਾਹਿਬ ਦੇ ਕਿਲ੍ਹੇ ਦੀ ਘੇਰਾਬੰਦੀ ਕਰਨ ਦਾ ਜ਼ਿਕਰ ਕਰਦਾ ਹੈ। ਉਹ ਲਿਖਦਾ ਹੈ ਕਿ ਕਿਲ੍ਹੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਨਾਲ ਗਿਣਤੀ ਦੇ ਹੀ ਸਿੰਘ ਹਨ ਤੇ ਉਹ ਵੀ ਭੁੱਖੇ-ਪਿਆਸੇ। ਦੂਜੇ ਬੰਨੇ, ਕਿਲ੍ਹੇ ਤੋਂ ਬਾਹਰ ਵੱਡੀ ਗਿਣਤੀ ਵਿਚ ਦੁਸ਼ਮਣ ਦੀ ਫੌਜ ਤਾਇਨਾਤ ਸੀ, ਜਿਸ ਦੀ ਕਮਾਂਡ ਦੋ ਨਵਾਬ ਅਤੇ ਕਈ ਪਹਾੜੀ ਰਾਜੇ ਕਰ ਰਹੇ ਸਨ:

*ਅਦਾ (ਵੈਰੀ) ਕੀ ਫੌਜ ਕੇ ਨ ਸ਼ੁਮਾਰੋ ਹਿਸਾਬ ਥੇ,*
*ਸਰਦਾਰਿ ਫੌਜ ਕੇ ਏਕ ਨਹੀਂ ਦੋ ਨਵਾਬ ਥੇ।*
*ਰਾਜੇ ਕਈ ਪਹਾੜ ਕੇ ਭੀ ਹਮਰਕਾਬ ਥੇ,*
*ਸਿੰਘੋ ਸੇ ਬਸਤ ਚੰਦ ਯੇ ਸ਼ੇਖੋ ਸ਼ਬਾਬ (ਬੁੱਢੇ, ਜਵਾਨ) ਥੇ।*
*ਸਿੱਖੋਂ ਕੀ ਆਰਜ਼ੂ ਥੀ ਕਿ ਲੜ ਕਰ ਸ਼ਹੀਦ ਹੋਂ।*
*ਸਤਿਗੁਰ ਯਹ ਸੋਚਤੇ ਥੇ ਨ ਜ਼ਾਯਾ ਮੁਰੀਦ ਹੋਂ।*

6-7 ਪੋਹ, 1761 ਬਿ ਮੁਤਾਬਕ 20-21 ਦਸੰਬਰ, 1704 ਈ. ਦਿਨ ਮੰਗਲ-ਬੁੱਧ ਦੀ ਵਿਚਕਾਰਲੀ ਰਾਤ ਨੂੰ ਗੁਰੂ ਗੋਬਿੰਦ ਸਿੰਘ ਜੀ ਵਲੋਂ ਆਪਣੇ ਸਾਥੀਆਂ ਸਮੇਤ ਕਿਲ੍ਹੇ ਨੂੰ ਛੱਡਣ ਦੇ ਦ੍ਰਿਸ਼ ਨੇ ਇਉਂ ਚਿਤਰਿਆ ਹੈ:

ਤਾਰੋਂ ਕੀ ਛਾਉਂ ਕਿਲਾ ਸੇ ਸਤਿਗੁਰੂ ਰਵਾਂ ਹੂਏ, ਕਸ ਕੇ ਕਮਰ ਸਵਾਰ ਥੇ ਸਾਰੇ ਜਵਾਂ ਹੂਏ।

ਚਾਰੋਂ ਪਿਸਰ (ਪੁੱਤਰ) ਹਜ਼ੂਰ ਕੇ ਹਮਰਾਹ ਸਵਾਰ ਥੇ, ਜ਼ੋਰਾਵਰ ਔਰ ਫ਼ਤਹਿ, ਅਜੀਤ ਔਰ ਜੁਝਾਰ ਥੇ। (੧੪)

ਮੁਗਲ ਫੌਜ ਦੇ ਜਰਨੈਲ ਤੇ ਪਹਾੜੀ ਰਾਜੇ ਆਪਣੇ ਕੀਤੇ ਵਾਅਦੇ ਤੋਂ ਬੇਮੁੱਖ ਹੋ ਕੇ, ਸਿੰਘਾਂ ਦੀ ਵਹੀਰ 'ਤੇ ਇਕ ਭਰਵਾਂ ਹੱਲਾ ਬੋਲ ਦਿੰਦੇ ਹਨ-"ਬਦਬਖਤੋਂ ਨੇ ਜੋ ਵਾਅਦਾ ਕੀਯਾ ਥਾ ਬਿਸਰ ਗਏ, ਨਾਮਰਦ ਕੌਲ ਕਰ ਕੇ ਜ਼ਬਾਂ ਸੇ ਮੁਕਰ ਗਏ।" ਸਰਸਾ ਨਦੀ ਦੇ ਕੰਢੇ 'ਤੇ, ਮੈਦਾਨ-ਏ-ਜੰਗ ਵਿੱਚ ਗੁਰੂ ਗੋਬਿੰਦ ਸਿੰਘ ਜੀ ਵੈਰੀ ਨੂੰ ਇਸ ਤਰ੍ਹਾਂ ਲਲਕਾਰਦੇ ਹਨ:

ਘੋੜੇ ਕੋ ਏੜ ਦੇ ਕੇ ਗੁਰੂ ਰਨ ਮੇ ਡਟ ਗਏ।
ਫ਼ਰਮਾਏ ਬੁਜ਼ਦਿਲੋਂ ਸੇ ਕਿ ਤੁਮ ਕਿਉਂ ਪਲਟ ਗਏ।
ਅਬ ਆਓ ਰਨ ਮੇਂ ਜੰਗ ਕੇ ਅਰਮਾਂ ਨਿਕਾਲ ਲੋ।
ਤੁਮ ਕਰ ਚੁਕੇ ਹੋ ਵਾਰ ਹਮਾਰਾ ਸੰਭਾਲ ਲੋ।

ਸਿੰਘਾਂ ਹੱਥੋਂ ਵੈਰੀ ਦੀ ਸ਼ਿਕਸਤ ਦਾ ਜ਼ਿਕਰ ਕਰਦਿਆਂ ਸ਼ਾਇਰ ਲਿਖਦਾ ਹੈ ਕਿ:

ਜੋ ਬਚ ਗਏ ਵੁਹ ਭਾਗ ਗਏ ਮੂੰਹ ਕੋ ਮੋੜ ਕਰ।
ਰਸਤਾ ਘਰੋਂ ਕਾ ਲੇ ਲੀਆ ਮੈਦਾਂ ਕੋ ਛੋਡ ਕਰ।
ਸਿੰਘੋਂ ਨੇ ਭੁਸ ਨਿਕਾਲ ਦੀਆ ਥਾ ਝੰਜੋੜ ਕਰ।
ਪਛਤਾਏ ਆਖਰਸ਼ ਕੋ ਬਹੁਤ ਕੌਲ ਤੋੜ ਕਰ।

ਸਰਸਾ ਨਦੀ ਪਾਰ ਕਰਨ ਉਪਰੰਤ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ (ਗੁਰੂ ਸਾਹਿਬ ਦੇ ਮਾਤਾ ਜੀ) ਬਾਕੀ ਪਰਿਵਾਰ ਨਾਲੋਂ ਵਿਛੜ ਜਾਂਦੇ ਹਨ ਕਿਉਂਕਿ:

ਜ਼ੋਰਾਵਰ ਔਰ ਫ਼ਤਹਿ ਜੋ ਦਾਦੀ ਕੇ ਸਾਥ ਥੇ।
ਦਾਏਂ ਕੀ ਜਗਹ ਚਲ ਦੀਏ ਵੁਹ ਬਾਏਂ ਹਾਥ ਥੇ। (੪੧)

ਗੁਰੂ ਸਾਹਿਬ ਨੇ ਮਾਤਾ ਜੀ ਅਤੇ ਸਹਿਬਜ਼ਾਦਿਆਂ ਦੀ ਬਹੁਤ ਤਲਾਸ਼ ਕੀਤੀ, ਪਰ ਕੁੱਝ ਪਤਾ ਨਾ ਲੱਗ ਸਕਿਆ। ਸੁਭਾਵਕ ਹੀ ਹੈ ਕਿ ਇਸ ਸਥਿਤੀ ਵਿਚ ਗੁਰੂ ਸਾਹਿਬ ਦਾ ਅੱਗੇ ਵਧਣ ਨੂੰ ਦਿਲ ਨਹੀਂ ਸੀ ਕਰ ਰਿਹਾ। ਇਸ ਹਕੀਕਤ ਨੂੰ ਅੱਲਾ ਯਾਰ ਖਾਂ ਇਉਂ ਕਲਮਬੰਦ ਕਰਦਾ ਹੈ:

ਲਖਤਿ-ਜਿਗਰ ਹਜ਼ੂਰ ਕੇ ਜਿਸ ਦਮ ਬਿਛੜ ਗਏ।
ਪਾਉਂ ਵਹੀਂ ਵਫੂਰਿ-ਮੁਹੱਬਤ ਸੇ ਗੜ ਗਏ।

ਪਰ ਸਮਾਂ ਇਜਾਜ਼ਤ ਨਹੀਂ ਸੀ ਦੇ ਰਿਹਾ ਕਿ ਹੋਰ ਰੁਕਿਆ ਜਾਵੇ। ਉਂਜ ਵੀ ਗੁਰੂ ਸਾਹਿਬ ਨੇ ਤਾਂ ਰੁਕਣਾ ਸਿਖਿਆ ਹੀ ਨਹੀਂ ਸੀ ਅਤੇ ਨਾ ਹੀ ਉਹ ਵਕਤ ਦੇ ਸਾਂਚੇ ਵਿਚ ਢਲਣ ਵਾਲੇ ਸਨ। ਇਸ ਲਈ ਗੁਰੂ ਸਾਹਿਬ ਨੇ ਆਪਣੇ ਉਲੀਕੇ ਹੋਏ ਪ੍ਰੋਗਰਾਮ ਅਨੁਸਾਰ ਚਮਕੌਰ ਸਾਹਿਬ ਵਲ ਵਾਗਾਂ ਮੋੜੀਆਂ ਅਤੇ ਸਾਥੀ ਸਿੰਘਾਂ ਨੂੰ ਮੁਖਾਤਬ ਹੁੰਦਿਆਂ ਇਉਂ ਭਵਿੱਖਬਾਣੀ ਕਰਦੇ ਹਨ (ਦੇਖੋ! ਜੋਗੀ ਜੀ ਦੀ ਕਾਵਿ-ਉਡਾਰੀ ਸਿਖਰਾਂ ਛੂੰਹਦੀ ਹੈ):

ਹਮ ਨੇ ਭੀ ਉਸ ਮੁਕਾਮ ਪਰ ਜਾਨਾ ਹੈ ਜਲਦ ਤਰ।

ਜਿਸ ਜਗ੍ਹਾ ਤਮ ਕੋ ਅਪਨੇ ਕਟਾਨੇ ਪੜੇਂਗੇ ਸਰ।
ਹੋਂਗੇ ਸ਼ਹੀਦ ਲੜ ਕੇ ਯਿ ਬਾਕੀ ਕੇ ਦੋ ਪਿਸਰ (ਪੁੱਤਰ)।
ਰਹਿ ਜਾਊਂਗਾ ਇਕੇਲਾ ਮੈਂ ਕਲੁ ਤਕ ਲੁਟਾ ਕੇ ਘਰ।
ਪਹਿਲੇ ਪਿਤਾ ਕਟਾਯਾ ਅਬ ਬੇਟੇ ਕਟਾਊਂਗਾ।
ਨਾਨਕ ਕਾ ਬਾਗ ਖੂਨਿ ਜਿਗਰ ਸੇ ਖਿਲਾਊਂਗਾ।

ਮਾਤਾ ਗੁਜਰੀ ਅਤੇ ਸਾਹਿਬਜ਼ਾਦੇ ਅਪਣੇ ਰਸੋਈਏ ਗੰਗੂ ਨਾਲ ਉਸ ਦੇ ਪਿੰਡ ਸਹੇੜੀ (ਨੇੜੇ ਮੋਰਿੰਡਾ) ਵਿਖੇ ਪਹੁੰਚ ਕੇ ਉਸ ਦੇ ਘਰ ਸ਼ਰਨ ਲੈਂਦੇ ਹਨ। ਮਾਤਾ ਜੀ ਦੀ ਬੇਬਸੀ ਤੇ ਪ੍ਰੇਸ਼ਾਨੀ ਨੂੰ ਸ਼ਾਇਰ ਇਉਂ ਬਿਆਨ ਕਰਦਾ ਹੈ:

ਲਖਤਿ ਜਿਗਰ ਕੇ ਲਾਲ ਯਿ ਦੋਨੋਂ ਕਹਾਂ ਛਿਪਾਊਂ।
ਤੁਰਕੋਂ ਸੇ ਰਾਜਪੂਤੋਂ ਸੇ ਕਿਉਂਕਰ ਇਨ੍ਹੇ ਬਚਾਊਂ।

ਗੰਗੂ ਨੇ ਰਾਤ ਵੇਲੇ ਮਾਤਾ ਜੀ ਦਾ ਸਾਰਾ ਧਨ ਅਤੇ ਗਹਿਣੇ ਚੁਰਾ ਲਏ। ਸਵੇਰੇ ਉਠ ਕੇ ਜਦੋਂ ਮਾਤਾ ਜੀ ਨੇ ਇਸ ਬਾਰੇ ਗੰਗੂ ਪਾਸੋਂ ਪੁੱਛ ਪੜਤਾਲ ਕੀਤੀ ਤਾਂ ਉਹ ਮਾਤਾ ਜੀ ਦੇ ਗਲ ਪੈ ਗਿਆ ਅਤੇ ਮੋਰਿੰਡੇ ਦੇ ਕੋਤਵਾਲ ਕੋਲ ਪਹੁੰਚ ਕਰ ਕੇ 'ਗੱਲ ਜਾਇ ਦੱਸੀ ਸਾਰੀ ਭੇਤ ਵਾਲੀ', ਯਾਨੀ ਉਹ ਗੱਲ ਜਾ ਦੱਸੀ-

ਮਤਲਬ ਥਾ ਜਿਸ ਕਾ ਘਰ ਮਿਰੇ ਸਤਿਗੁਰੂ ਕੇ ਲਾਲ ਹੈਂ।
ਜਿਨ ਕੇ ਪਕੜਨੇ ਕੇ ਸਭੀ ਵਾਹਾਂ (ਚਾਹਵਾਨ) ਕਮਾਲ ਹੈਂ।

ਗੰਗੂ ਦੀ ਇਸ ਕਰਤੂਤ 'ਤੇ ਪ੍ਰਤੀਕਰਮ ਜ਼ਾਹਿਰ ਕਰਦਿਆਂ ਸ਼ਾਇਰ ਲਿਖਦਾ ਹੈ:

ਦੁਨੀਆਂ ਮੇਂ ਅਪਨੇ ਨਾਮ ਦੋ ਬਦਨਾਮ ਕਰ ਗਿਆ।
ਦੁਸ਼ਮਨ ਭੀ ਜੋ ਨ ਕਰਤਾ ਵੁਹ ਯਿ ਕਾਮ ਕਰ ਗਿਆ।

ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆ ਨੂੰ ਗਿਫਤਾਰ ਕਰ ਕੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੇ ਹਵਾਲੇ ਕਰ ਦਿੱਤਾ ਜਾਂਦਾ ਹੈ, ਜੋ ਇਨ੍ਹਾਂ ਤਿੰਨਾਂ ਸ਼ਾਹੀ ਕੈਦੀਆਂ ਨੂੰ ਠੰਢੇ ਬੁਰਜ ਵਿਚ ਨਜ਼ਰਬੰਦ ਕਰ ਦਿੰਦਾ ਹੈ। ਅਗਲੇ ਦਿਨ ਸੂਬਾ ਸਰਹਿੰਦ ਦੇ ਸਿਪਾਹੀ, ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿੱਚ ਪੇਸ਼ ਕਰਨ ਲਈ ਠੰਢੇ ਬੁਰਜ ਵਿਖੇ ਪਹੁੰਚਦੇ ਹਨ। ਮਾਤਾ ਗੁਜਰੀ ਕੋਲੋਂ ਸਾਹਿਬਜ਼ਾਦਿਆਂ ਦੀ ਵਿਦਾਇਗੀ ਦੇ ਦ੍ਰਿਸ਼ ਨੂੰ ਸ਼ਾਇਰ ਨੇ ਬਹੁਤ ਹੀ ਪ੍ਰਭਾਵਸ਼ਾਲੀ ਢੰਗ ਨਾਲ ਕਰੁਣਾਮਈ ਅੰਦਾਜ਼ ਵਿਚ ਇਉਂ ਚਿਤਰਿਆ ਹੈ:

ਜਾਨੇ ਸੇ ਪਹਲੇ ਆਉ ਗਲ ਸੇ ਲਗਾ ਤੋ ਲੂੰ।
ਕੇਸੋਂ ਕੋ ਕੰਘੀ ਕਰੂੰ ਜ਼ਰਾ ਮੂੰਹ ਧੁਲਾ ਤੋਂ ਲੂੰ।
ਪਿਆਰੇ ਸਰੋਂ ਪੈ ਨੰਨ੍ਹੀ ਕਲਗੀ ਸਜਾ ਤੋ ਲੂੰ।
ਮਰਨੇ ਸੇ ਪਹਲੇ ਤੁਮ ਕੋ ਮੈਂ ਦੁਲਹਾ ਬਨਾ ਤੋ ਲੂੰ।
ਰੋ ਰੋ ਕੇ ਮਾਤਾ ਗੁਜਰੀ ਨੇ ਆਰਾਸਤਾ ਕੀਆ (ਸਜਾਇਆ)।
ਤੀਰੋ ਕਮਾਂ ਸੇ ਤੇਗ ਸੇ ਪੈਰਾਸਤਾ ਕੀਤਾ (ਫਬਾਇਆ)। (੭੨)

ਸਾਹਿਬਜ਼ਾਦੇ ਚੜ੍ਹਦੀ ਕਲਾ ਵਿਚ ਹਨ ਅਤੇ ਮਾਤਾ ਜੀ ਨੂੰ ਮੁਖਾਤਿਬ ਹੁੰਦਿਆ ਅਰਜ਼ ਕਰਦੇ ਹਨ:

ਰੁਖਸਤ ਦੋ ਅਬ ਖੁਸ਼ੀ ਸੇ ਕਿ ਜਾਨੇ ਫਿਦਾ ਕਰੇ। ਦੁਨੀਆ ਸੇ ਜਬਰੋ-ਜ਼ੋਰ ਕਾ ਹਮ ਖਾਤਮਾ ਕਰੇਂ। (੭੬)

ਸਾਹਿਬਜ਼ਾਦਿਆਂ ਨੂੰ ਭਰੀ ਕਚਹਿਰੀ ਵਿਚ ਪੇਸ਼ ਕੀਤਾ ਜਾਂਦਾ ਹੈ। ਸੂਬਾ ਸਰਹਿੰਦ ਅਤੇ ਉਸ ਦੇ ਅਹਿਲਕਾਰ, ਸਾਹਿਬਜ਼ਾਦਿਆਂ ਨੂੰ ਡਰਾਉਂਦੇ ਧਮਕਾਉਂਦੇ ਹਨ ਅਤੇ ਅਪਣੀਆਂ ਜਾਨਾਂ ਬਖਸ਼ਾਉਣ ਲਈ ਇਸਲਾਮ ਕਬੂਲ ਕਰਨ ਲਈ ਪ੍ਰੇਰਦੇ ਹਨ, ਪਰ ਸਾਹਿਬਜ਼ਾਦੇ ਅਡੋਲ ਰਹਿੰਦੇ ਹਨ ਅਤੇ ਠੋਕਵਾਂ ਜਵਾਬ ਇਉਂ ਦਿੰਦੇ ਹਨ:

ਸਚ ਕੋ ਮਿਟਾਉਗੇ ਤੋ ਮਿਟੋਗੇ ਜਹਾਨ ਸੇ। ਡਰਤਾ ਨਹੀਂ ਅਕਾਲ ਸ਼ਹਿਨਸ਼ਾਹ ਕੀ ਸ਼ਾਨ ਸੇ।

ਉਪਦੇਸ਼ ਅਪਨਾ ਸੁਨ ਲੋ ਜ਼ਰਾ ਦਿਲ ਕੇ ਕਾਨ ਸੇ। ਹਮ ਕਹ ਰਹੇ ਹੈਂ ਤੁਮ ਕੋ ਖੁਦਾ ਕੀ ਜ਼ੁਬਾਨ ਸੇ। (੯੬)

ਜ਼ਰਾ ਧਿਆਨ ਦੇਣਾ! ਇਸ ਸਿਦਕੀ ਸ਼ਾਇਰ ਨੂੰ ਸਾਹਿਬਜ਼ਾਦਿਆਂ ਵਲੋਂ ਕਚਹਿਰੀ ਵਿਚ ਸੂਬੇਦਾਰ ਵਜ਼ੀਰ ਖਾਂ ਅੱਗੇ ਦਿਤੇ ਜਵਾਬ 'ਖੁਦਾ ਕੀ ਜ਼ੁਬਾਨ' ਲੱਗੇ।.... ਗੱਲ ਫਿਰ ਉਥੇ ਆ ਕੇ ਹੀ ਮੁਕਦੀ ਹੈ ਕਿ ਅੱਲਾ ਯਾਰ ਖਾਂ ਜੋਗੀ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਵਿੱਚੋਂ 'ਕਰਬਲਾ ਦੀ ਜੰਗ' ਦੇ ਦ੍ਰਿਸ਼ ਨਜ਼ਰ ਆਏ। ਖੈਰ!

ਸ਼ਾਇਰ ਅੱਗੇ ਲਿਖਦਾ ਹੈ ਕਿ ਸਾਹਿਬਜ਼ਾਦਿਆਂ ਦੀ ਇਸ ਵਾਰਤਾਲਾਪ ਤੋਂ ਬਾਅਦ ਦਰਬਾਰ ਵਿੱਚ ਖਾਮੋਸ਼ੀ ਛਾ ਗਈ ਅਤੇ ਸੂਬੇਦਾਰ ਵਜ਼ੀਰ ਖਾਂ ਦਾ ਸਾਹਿਬਜ਼ਾਦਿਆਂ ਪ੍ਰਤੀ ਵੈਰ ਭਾਵਨਾ ਵਾਲਾ ਜੋਸ਼ ਮੱਠਾ ਪੈ ਗਿਆ, ਪਰ ਐਨ ਉਸੇ ਵੇਲੇ ਦੀਵਾਨ ਸੁੱਚਾ ਨੰਦ ਦੇ ਇਨ੍ਹਾਂ ਬੋਲਾਂ ਨੇ 'ਬੁਝੀ ਅੱਗ ਨੂੰ ਫਿਰ ਹਵਾ ਦੇ ਦਿੱਤੀ': ਮਨਜ਼ੂਰ ਜਬਕਿ ਸਾਪ ਕਾ ਸਰ ਭੀ ਹੈ ਤੋੜਨਾ। ਬੇ ਜਾਂ ਹੈ ਫਿਰ ਤੋ ਬੱਚਾ ਅਫੀ (ਸੱਪ) ਕੋ ਛੋੜਨਾ।

ਦਸਵੇਂ ਗੁਰੂ ਕਾ ਹੈ ਜੋ ਖਜ਼ਾਲਾ ਬਟੋਰਨਾ। ਬੱਚੇ ਕੀ, ਪਹਿਲੇ ਬਾਪ ਸੇ, ਗਰਦਨ ਮਰੋੜਨਾ।

ਨਾਜ਼ਿਮ (ਸੂਬੇਦਾਰ) ਥਾ ਇਸ ਲਾਈਨ (ਸ਼ੈਤਾਨ) ਕੀ ਬਾਤੋਂ ਮੇਂ ਆ ਗਿਆ।

ਬੇਰਹਿਮ ਬੇਧਰਮ ਕੀ ਥਾ ਘਾਤੋਂ (ਦਾਉ) ਮੇਂ ਆ ਗਿਆ।

ਫਿਰ, ਸੂਬੇਦਾਰ ਨੇ ਸਾਹਿਬਜ਼ਾਦਿਆਂ ਨੂੰ ਮਾਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖਾਂ ਦੇ ਹਵਾਲੇ ਕਰਨ ਦੀ ਪੇਸ਼ਕਸ਼ ਕੀਤੀ ਤਾਕਿ ਉਹ ਉਨ੍ਹਾਂ ਨੂੰ ਕਤਲ ਕਰਕੇ ਆਪਣੇ ਭਰਾ ਦੀ ਮੌਤ ਦਾ ਬਦਲਾ ਲੈ ਸਕੇ। ਪਰ ਨਵਾਬ ਮਾਲੇਰਕੋਟਲਾ ਨੇ ਸੂਬੇਦਾਰ ਦੀ ਇਸ ਪੇਸ਼ਕਸ਼ ਨੂੰ ਠੁਕਰਾਉਂਦਿਆਂ ਸਪੱਸ਼ਟ ਸ਼ਬਦਾਂ ਵਿਚ ਕਿਹਾ ਕਿ:

ਬਦਲਾ ਹੀ ਲੇਨਾ ਹੋਗਾ ਤੋ ਹਮ ਲੇਂਗੇ ਬਾਪ ਸੇ। ਮਹਿਫੂਜ਼ ਰਖੇ ਹਮ ਕੋ ਖੁਦਾ ਐਸੇ ਪਾਪ ਸੇ। (੧੦੪)

ਅੰਤ, ਉਹ ਕੁਲਹਿਣੀ ਘੜੀ ਆਣ ਪਹੁੰਚੀ, ਜਦੋਂ ਸੂਬੇਦਾਰ ਵਜ਼ੀਰ ਖਾਂ ਨੇ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਦੀਵਾਰ ਵਿਚ

ਚਿਣ ਦੇਣ ਦਾ ਹੁਕਮ ਆਖਰ ਦੇ ਹੀ ਦਿੱਤਾ। ਰੇਸ਼ਮ ਵਿੱਚ ਲਪੇਟ ਕੇ ਰਖੀਆਂ ਜਾਣ ਵਾਲੀਆਂ ਸੋਹਣੀਆਂ ਸੂਰਤਾਂ ਨੂੰ ਇੱਟਾਂ ਵਿਚ ਲਪੇਟੇ ਜਾਣ ਦੀ ਦ੍ਰਿਸ਼ ਨੂੰ ਅੱਲਾ ਯਾਰ ਖਾਂ ਇਉਂ ਚਿਤਰਦਾ ਹੈ:

ਠੋਡੀ ਤਕ ਈਟੇਂ ਚਿਨ ਦੀ ਗਈਂ ਮੂੰਹ ਤਕ ਆ ਗਈਂ।
ਬੀਨੀ ਕੋ ਢਾਂਪਤੇ ਹੀ ਵਹੁ ਆਂਖੋਂ ਪੇ ਛਾ ਗਈਂ।

ਹਰ ਚਾਂਦ ਸੀ ਜਬੀਂ (ਮੱਥਾ) ਕੋ ਗ੍ਰਹਨ ਸਾ ਲਗਾ ਗਈਂ।
ਲਖਤਿ ਜਿਗਰ ਗੁਰੂ ਕੇ ਵਹੁ ਦੋਨੋ ਛੁਪਾ ਗਈਂ। (੧੧੦)

ਸ਼ਾਇਰ ਲਿਖਦਾ ਹੈ ਕਿ ਸ਼ਹਾਦਤ ਦੀ ਇਸ ਘਟਨਾ ਨੇ ਸਰਹਿੰਦ ਦੀ ਤਬਾਹੀ ਲਈ ਰਾਹ ਪਧਰਾ ਕੀਤਾ:

'ਜੋਗੀ ਜੀ' ਇਸ ਕੇ ਬਾਅਦ ਹੁਈ ਥੋੜੀ ਦੇਰ ਥੀ। ਬਸਤੀ ਸਰਹਿੰਦ ਸ਼ਹਿਰ ਕੀ ਈਟੋਂ ਕਾ ਢੇਰ ਥੀ।

ਅੰਤ ਵਿਚ ਅੱਲਾ ਯਾਰ ਖਾਂ ਜੋਗੀ ਦਰੁੱਸਤ ਕਹਿੰਦਾ ਹੈ ਕਿ ਸਾਹਿਬਜ਼ਾਦੇ ਆਪਣੀ ਸਹਾਦਤ ਨਾਲ ਸਿੱਖ ਰਾਜ ਦਾ ਪੌਦਾ ਲਾ ਗਏ ਭਾਵ ਸਿੱਖ ਰਾਜ ਦਾ ਨੀਂਹ-ਪੱਥਰ ਰੱਖ ਗਏ ਅਤੇ ਇਸ ਤੋਂ ਬਾਅਦ ਸਿੱਖ, ਤਾਜੋ-ਤਖਤ ਦੀ ਪ੍ਰਾਪਤੀ ਵੱਲ ਵਧਣ ਲੱਗੇ:

ਹਮ ਜਾਨ ਦੇ ਕੇ ਔਰੋਂ ਕੀ ਜਾਨੇ ਬਚਾ ਚਲੇ। ਸਿੱਖੀ ਕੀ ਨੀਂਵ ਹਮ ਹੈ ਸਰੋਂ ਪਰ ਉਠਾ ਚਲੇ।

ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ।
ਸਿੰਘੋ ਕੀ ਸਲਤਨਤ ਦਾ ਹੈ ਪੌਦਾ ਲਗਾ ਚਲੇ।
ਗੱਦੀ ਸੇ ਤਖਤ ਬਸ ਅਬ ਕੌਮ ਪਾਏਗੀ।
ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤਕ ਮਿਟਾਏਗੀ। (੧੦੯)

ਤੁਸੀਂ ਵੇਖ ਹੀ ਲਿਆ ਹੈ ਕਿ ਹਕੀਮ ਅੱਲਾ ਯਾਰ ਖਾਂ ਜੋਗੀ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਘਟਨਾ ਨੂੰ, ਧਰਮਾਂ ਦੀਆਂ ਹੱਦਾਂ ਤੋਂ ਦੂਰ ਰੱਖ ਕੇ, ਲੋਕਾਂ ਦੇ ਸਾਂਝੇ ਦਰਦ ਦੀ ਆਵਾਜ਼ ਬਣਾ ਦਿੱਤਾ ਹੈ। ਇਸ ਨਜ਼ਮ ਨੂੰ ਲਿਖ ਕੇ ਸ਼ਾਇਰ ਨੇ ਸਿੱਖ ਪੱਖ ਹੀ ਨਹੀਂ ਪੂਰਿਆ ਬਲਕਿ ਇਕ ਮਹਾਨ ਦੇਸ਼ ਸੇਵਾ ਦਾ ਕੰਮ ਕੀਤਾ ਹੈ ਕਿਉਂਕਿ ਇਸ ਨਾਲ ਇਹ ਘਟਨਾ ਸਮੁੱਚੀ ਮਾਨਵਤਾ ਦੀ ਸਾਂਝੀ ਵਿਰਾਸਤ ਬਣ ਗਈ ਹੈ। ਸ਼ਾਇਰ ਗੈਰ ਸਿੱਖ ਹੁੰਦੇ ਹੋਏ ਵੀ ਸਿੱਖ ਮਨਾਂ ਦੀ ਚੀਸ ਨੂੰ ਪਹਿਚਾਣਨਾ ਉਸ ਦੀ ਮਹਾਨ ਸ਼ਖਸੀਅਤ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦਾ ਹੈ। ਉਸ ਦੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਘਟਨਾ ਨੂੰ 'ਸਿੱਖਾਂ ਦੀ ਕਰਬਲਾ' ਦੀ ਦਾਸਤਾਨ ਬਣਾ ਦਿੱਤਾ।

ਜ਼ਰਾ ਧਿਆਨ ਦੇਣਾ! ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਅੱਲਾ ਯਾਰ ਖਾਂ ਜੋਗੀ ਵਲੋਂ ਇਕ ਸਦੀ ਪਹਿਲਾਂ, 1913 ਵਿਚ, ਲਿਖੀ ਗਈ ਇਸ ਨਜ਼ਮ ਦੇ ਪੱਧਰ ਦੀ ਨਜ਼ਮ ਹੁਣ ਤਕ ਕਿਸੇ ਹੋਰ ਸ਼ਾਇਰ ਨੂੰ ਲਿਖਣੀ ਨਸੀਬ ਨਹੀਂ ਹੋਈ। ਇਤਫਾਕ ਵੱਸ, ਇਕ ਸਦੀ ਦੇ ਲੰਮੇ ਅਰਸੇ ਦੌਰਾਨ ਪੰਜਾਬੀ, ਹਿੰਦੀ ਜਾਂ ਕਿਸੇ ਹੋਰ ਭਾਸ਼ਾ ਦੇ ਸ਼ਾਇਰ ਵਲੋਂ ਇਸ ਨਜ਼ਮ ਦੇ ਪੱਧਰ ਦੀ ਨਜ਼ਮ ਨਾ ਲਿਖ ਸਕਣਾ, ਕਿਤੇ ਇਸ ਤੱਥ ਦੀ ਗਵਾਹੀ ਤਾਂ ਨਹੀਂ ਭਰਦਾ ਕਿ:

ਹੋਤੀ ਹਰ ਇਕ ਜ਼ੁਬਾਨ ਮੇਂ ਹੈ ਸ਼ਾਇਰੀ, ਮਗਰ. ਸ਼ਿਅਰ ਓ ਅਦਬ ਕੀ ਆਬਰੂ ਉਰਦੂ ਜ਼ੁਬਾਨ ਹੈ।

ਖੈਰ! ਹੁਣ ਸਵਾਲ ਇਹ ਉਠਦਾ ਹੈ ਕਿ ਸਾਹਿਬਜ਼ਾਦਿਆ ਦੀ ਸ਼ਹਾਦਤ ਬਾਰੇ ਸੱਚੇ ਹੰਝੂਆਂ ਵਿੱਚ ਭੱਜੀ ਦਰਦਨਾਕ ਨਜ਼ਮ ਲਿਖਣ ਵਾਲੇ ਇਸ ਲਾਸਾਨੀ ਸ਼ਾਇਰ ਦੀ ਕੁਰਬਾਨੀ ਦਾ ਅਸੀ ਕੀ ਮੁੱਲ ਪਾਇਆ ਹੈ? ਦਰਅਸਲ, ਵਿਚਾਰਕ ਤੇ ਵਿਹਾਰਕ ਤੌਰ 'ਤੇ ਅਮੀਰ ਤੇ ਹੋਰ ਅਨੇਕਾਂ ਗੁਣਾਂ ਦੀ ਧਾਰਨੀ ਕੌਮ ਦੀ, ਸੁਹਿਰਦ ਨਹੀਂ। ਜਿਥੋਂ ਤਕ ਅੱਲਾ ਯਾਰ ਖਾਂ ਜੋਗੀ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਘੱਟੋ-ਘੱਟ 95 ਫੀ ਸਦੀ ਸਿੱਖਾਂ ਨੂੰ ਇਸ ਸਿਦਕੀ ਸ਼ਾਇਰ ਦਾ ਨਾਂ ਤਕ ਚੇਤੇ ਨਹੀਂ। ਸੰਨ 1987 ਵਿਚ, ਜਦੋਂ ਇਕ ਅਖਬਾਰ ਵਿਚ ਇਕ ਭੁਲਿਆ ਵਿਸਰਿਆ ਸ਼ਾਇਰ 'ਹਕੀਮ ਅੱਲਾ ਯਾਰ ਖਾਂ ਜੋਗੀ' ਦੇ ਸਿਰਲੇਖ ਹੇਠ ਮੇਰਾ ਇਕ ਲੇਖ ਪ੍ਰਕਾਸ਼ਤ ਹੋਇਆ ਤਾਂ ਬਹੁਤੇ ਪਾਠਕਾਂ ਲਈ ਇਹ ਇਕ ਨਵੀਂ ਜਾਣਕਾਰੀ ਸੀ। ਜੇਕਰ ਸਾਨੂੰ ਇਕ ਸਦੀ ਬਾਅਦ ਵੀ ਅੱਲਾ ਯਾਰ ਖਾਂ ਜੋਗੀ ਵਰਗੇ ਅਨਮੋਲ ਹੀਰੇ ਦਾ ਨਾਂ ਤਕ ਚੇਤੇ ਨਹੀਂ ਤਾਂ ਸਾਡੀਆਂ ਆਉਣ ਵਾਲੀਆਂ ਨਸਲਾਂ ਸਾਡੇ ਮਹਾਨ ਪੁਰਖਿਆਂ ਦੀ ਵਿਰਾਸਤ ਦੀ ਸੰਭਾਲ ਕਿਵੇਂ ਕਰ ਸਕਣਗੀਆਂ?

ਇਸ ਲਈ ਆਪਣੇ ਵਿਰਸੇ ਦੀ ਪਛਾਣ ਕਰਨੀ ਤੇ ਫਿਰ ਉਸ ਦੀ ਸਾਂਭ ਸੰਭਾਲ ਕਰਨੀ, ਅੱਜ ਕੌਮ ਲਈ ਇਕ ਗੰਭੀਰ ਮੁੱਦਾ ਹੈ। ਅਜੋਕੀ ਸਿੱਖ ਪਨੀਰੀ ਆਪਣੇ ਗੌਰਵਮਈ ਵਿਰਸੇ ਤੋਂ ਦੂਰ ਹੁੰਦੀ ਜਾ ਰਹੀ ਹੈ ਯਾਨੀ ਆਪਣੀਆਂ ਜੜ੍ਹਾਂ ਤੋਂ ਟੁੱਟਦੀ ਜਾ ਰਹੀ ਹੈ। ਆਪਣੇ ਸ਼ਾਨਾਂ ਮੱਤੇ ਇਤਿਹਾਸ 'ਤੇ ਮਾਣ ਕਰਨਾ ਕੋਈ ਮਾੜੀ ਗੱਲ ਨਹੀਂ, ਪਰ ਇਤਿਹਾਸ ਦੀ ਅਮੀਰੀ ਵਿੱਚ ਗੁਆਚ ਕੇ ਵਰਤਮਾਨ ਦੀ ਪਰਵਾਹ ਨਾ ਕਰਨਾ ਅਤੇ ਨੀਵਾਣਾਂ ਵੱਲ ਹੋ ਤੁਰਨਾ ਵੀ ਕੋਈ ਚੰਗੀ ਗੱਲ ਨਹੀਂ। ਆਪਣੇ ਵਿਰਸੇ ਨੂੰ ਸਾਂਭਣਾ ਜਾਗਦੀਆਂ ਕੌਮਾਂ ਦਾ ਪਹਿਲਾ ਫਰਜ਼ ਹੁੰਦਾ ਹੈ।

ਅੱਲਾ ਯਾਰ ਖਾਂ ਜੋਗੀ ਅਤੇ ਉਸ ਦੀ ਨਜ਼ਮ 'ਸ਼ਹੀਦਾਨਿ ਵਫਾ' ਸਾਡਾ ਅਨਮੋਲ ਵਿਰਸਾ ਹੈ (ਅੱਲਾ ਯਾਰ ਖਾਂ ਨੇ, ਸੰਨ 1915 ਵਿੱਚ ਸਾਕਾ ਚਮਕੌਰ ਸਾਹਿਬ ਨੂੰ ਵੀ 'ਗੰਜਿ ਸ਼ਹੀਦਾਂ' ਨਾਂ ਹੇਠ ਇਕ ਲੰਮੀ ਨਜ਼ਮ ਦੇ ਰੂਪ ਵਿਚ ਆਪਣੀ ਕਲਮ ਵਿਚ ਢਾਲਿਆ ਸੀ। ਇਹ ਨਜ਼ਮ ਵੀ ਸਾਡੀ ਉਹੋ ਜਿਹੀ ਵਿਰਾਸਤ ਹੈ)। ਇਸ ਮੁਸਲਮਾਨ ਸੂਫੀ ਸ਼ਾਇਰ ਵਲੋਂ ਸਾਹਿਬਜ਼ਾਦਿਆਂ ਦੀ ਸ਼ਹਾਦਤ ਅਤੇ ਸਿੱਖ ਫਲਸਫੇ ਨੂੰ ਨਿਰਮਲ ਰੂਪ ਵਿਚ ਲੋਕਾਂ ਤੱਕ ਪਹੁੰਚਾਉਣਾ, ਸ਼ਾਇਰ ਦੀ ਸਿੱਖ ਕੌਮ ਨੂੰ ਇਕ ਵੱਡੀ ਦੇਣ ਹੈ।

ਇਸ ਲਈ ਮੇਰੀ ਸਿੱਖ ਕੌਮ ਦੇ ਵਾਰਸਾਂ ਨੂੰ ਅਪੀਲ ਹੈ ਕਿ ਇਸ ਅਲਬੇਲੇ ਸ਼ਾਇਰ, ਜਿਸ ਨੇ ਆਪਣੀ ਸਾਰੀ ਜ਼ਿੰਦਗੀ ਦਾਅ 'ਤੇ ਲਾ ਦਿੱਤੀ, ਵਲੋਂ ਲਿਖੀ ਯਾਦਗਾਰੀ ਨਜ਼ਮ 'ਸ਼ਹੀਦਾਨਿ ਵਫਾ' ਦੀ ਪਹਿਲੀ ਸ਼ਤਾਬਦੀ ਦੇ ਅਵਸਰ 'ਤੇ, ਸਾਲ 2013

ਦੌਰਾਨ, ਸਮਾਗਮਾਂ ਦੀ ਇਕ ਲੜੀ ਦਾ ਆਯੋਜਨ ਕੀਤਾ ਜਾਵੇ ਤਾਕਿ ਹਕੀਮ ਅੱਲਾ ਯਾਰ ਖਾਂ ਜੋਗੀ ਦੀ ਯਾਦ ਨੂੰ ਸਿੱਖ ਹਿਰਦਿਆਂ ਵਿੱਚ ਵਸਾਇਆ ਜਾ ਸਕੇ ਅਤੇ ਉਸ ਦੀ ਸਾਡੇ ਸਿਰ ਚੜ੍ਹੀ ਕਰਜ਼ ਦੀ ਪੰਡ ਨੂੰ ਉਤਾਰਿਆ ਜਾ ਸਕੇ। ਪ੍ਰਮੁੱਖ ਸਾਹਿਤ ਸਭਾਵਾਂ ਨੂੰ ਵੀ ਸ਼ਾਇਰ ਦੇ ਨਾਂ 'ਤੇ ਐਵਾਰਡ ਦੀ ਵਿਵਸਥਾ ਕਰਨੀ ਚਾਹੀਦੀ ਹੈ। ਘੱਟੋ-ਘੱਟ 'ਸਿੱਖਾਂ ਦੀ ਪਾਰਲੀਮੈਂਟ' ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਤਾਂ ਫੌਰੀ ਤੌਰ 'ਤੇ ਹਰਕਤ ਵਿਚ ਆਉਣਾ ਚਾਹੀਦਾ ਹੈ। ਆਮੀਨ!


# 2858, ਵਾਰਡ ਨੰਬਰ : 9,
ਸਰਹਿੰਦ।
ਮੋਬਾਈਲ: 92178-45812


## ਅਨੋਖਾ ਇਨਸਾਫ਼

ਸਾਡੇ ਦੇਸ਼ ਦਾ ਅਜਬ ਇਨਸਾਫ਼ ਵੇਖੋ,
ਸੁਣਕੇ ਮੂੰਹ ਵਿੱਚ ਉਂਗਲਾਂ ਪੈਂਦੀਆਂ ਨੇ।
ਬਹੁ-ਗਿਣਤੀ ਦੇ ਲੋਕ ਤਾਂ ਐਸ਼ ਕਰਦੇ,
ਘੱਟ ਗਿਣਤੀ ਮੁਸੀਬਤਾਂ ਸਹਿੰਦੀਆਂ ਨੇ।
ਕਤਲ ਹੋਣ ਵਾਲੇ ਚੜ੍ਹਨ ਫਾਂਸੀਆਂ 'ਤੇ,
ਪਰ ਕਾਤਲ ਵਾਸਤੇ ਕੁਰਸੀਆਂ ਡਹਿੰਦੀਆਂ ਨੇ।
ਜੇ ਕੋਈ ਹੱਕ ਇਨਸਾਫ਼ ਦੀ ਮੰਗ ਕਰਦਾ,
'ਜਾਚਕ' ਉਸੇ ਨੂੰ ਹੀ ਦੋਸ਼ੀ ਕਹਿੰਦੀਆਂ ਨੇ।

**ਅਸੀਂ ਉਹਨਾਂ ਦੀ ਕਦਰ ਕੀ ਪਾਈ?**

ਜਿਸ ਕੌਮ ਨੇ ਆਪਾ ਕੁਰਬਾਨ ਕਰਕੇ,
ਕਿਵੇਂ ਦੇਸ਼ ਅਜ਼ਾਦ ਕਰਵਾ ਲਿਆ।
ਹਿੰਦੂ ਧਰਮ ਨੂੰ ਕਿਵੇਂ ਬਚਾਉਣ ਖਾਤਰ,
ਚੌਂਕ ਚਾਂਦਨੀ ਸੀਸ ਕਟਵਾ ਲਿਆ।
ਜੰਞੂ, ਟਿੱਕੇ ਤੇ ਮੰਦਰ ਬਚਾਉਣ ਦੇ ਲਈ,
ਆਰੇ ਨਾਲ ਸਰੀਰ ਚਰਵਾ ਲਿਆ।
ਕੰਧਾਂ ਵਿੱਚ ਚਿਣਤੇ, ਚਾੜ੍ਹੇ ਚਰਖੜੀ ਤੇ,
ਤੂੰਬਾ ਕਰ ਕਿਵੇਂ ਤੜਵਾ ਲਿਆ।
ਅਸਹਿ, ਅਕਹਿ, ਅਣਮਨੁੱਖੀ ਕਸ਼ਟ ਸਹਿਕੇ,
ਕਿਸੇ ਪਰਿਵਾਰ ਵੀ ਸਾਰਾ ਮਰਵਾ ਲਿਆ।
'ਜਾਚਕ' ਉਹਨਾਂ ਦੀ ਅਸੀਂ ਕੀ ਕਦਰ ਪਾਈ,
ਅਤਿਵਾਦੀ ਹੁਣ ਨਾਮ ਧਰਵਾ ਲਿਆ।

**ਅਸਲੀ ਅਤਿਵਾਦੀ ਕੌਣ?**

ਹੇਰਾ ਫੇਰੀਆਂ ਰਿਸ਼ਵਤਾਂ ਲਵੇ ਜਿਹੜਾ,
ਉਹ ਅਸਲੀ ਅਤਿਵਾਦੀ ਅਖਵਾਂਵਦਾ ਹੈ।
ਮਿਲਾਵਟ ਖੋਰੀ ਤੇ ਜਿਹੜਾ ਬਲੈਕ ਕਰਦਾ,
ਅਫਵਾਹਾਂ ਝੂਠੀਆਂ ਐਵੇਂ ਫੈਲਾਂਵਦਾ ਹੈ।
ਨਸ਼ਾ ਵੇਚਦਾ ਲੋਕਾਂ ਨੂੰ ਨਸ਼ੇ ਲਾਉਂਦਾ,
ਕਰੇ ਚੋਰੀਆਂ ਲੁੱਟ ਮਚਾਂਵਦਾ ਹੈ।
ਧੀਆਂ ਭੈਣਾਂ ਦੀਆਂ ਰੋਲਦਾ ਫਿਰੇ ਇਜ਼ਤਾਂ,
ਸਕਾ ਕਿਸੇ ਦਾ ਨਾ ਅਖਵਾਂਵਦਾ ਹੈ।
ਭਰੂਣ ਹੱਤਿਆ, ਧੀਆਂ ਦੇ ਲਵੇ ਪੈਸੇ,
ਨੂੰਹਾਂ ਦਾਜ ਦੀ ਖਾਤਰ ਮਰਵਾਂਵਦਾ ਹੈ।
ਹੱਕ ਸੱਚ ਲਈ 'ਜਾਚਕਾਂ' ਜੂਝਦਾ ਜੋ,
ਅਤਿਵਾਦੀ ਨਾ ਕਦੇ ਕਹਾਂਵਦਾ ਹੈ।

**ਐਸਾ ਮਹੌਲ ਸਿਰਜੀਏ**

ਅਸਲੀ ਨਕਲੀ ਦੀ ਕਰੋ ਪਹਿਚਾਨ ਜਲਦੀ,
ਕਿਤੇ ਵਕਤ ਨਾ ਕੰਨੀ ਖਿਸਕਾ ਜਾਵੇ।
ਜਲਦ ਬਾਜ਼ੀ ਵਿਚ ਗਲਤ ਨਾ ਕਦਮ ਪੁੱਟਣਾ,
ਬਣੀ ਖੇਡ ਨਾ ਕਿਤੇ ਗਵਾ ਜਾਏ।
ਹਰ ਧਰਮ ਤੇ ਕੌਮ ਦਾ ਕਰੋ ਆਦਰ,
ਹਿਰਦਾ ਕਿਸੇ ਦਾ ਨਾ ਦੁਖਾ ਜਾਵੇ।
'ਜਾਚਕ' ਸਿਰਜੀਏ ਐਸਾ ਮਹੌਲ ਮਿਲਕੇ,
ਜਿਹੜਾ ਦੇਸ਼ ਸਵਰਗ ਬਣਾ ਜਾਵੇ।

**ਮਹਿੰਗਾਈ**

ਡੀਜ਼ਲ ਪੈਟਰੋਲ ਅਸਮਾਨ ਤੇ ਜਾ ਚੜ੍ਹਿਆ,
ਗੈਸ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।
ਕਪੜਾ ਵਧ ਗਿਆ, ਗੁੜ ਦੇ ਰੇਟ ਵਧ ਗਏ,
ਖੰਡ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।
ਆਟਾ ਵਧ ਗਿਆ, ਦੁੱਧ ਵੀ ਹੋਇਆ ਮਹਿੰਗਾ,
ਚਾਹ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।
ਕਿਰਾਏ ਵਧ ਗਏ, ਟੈਕਸਾਂ ਵੱਟ ਕੱਢੇ,
ਬਿਜਲੀ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।
ਕਿਰਸਾਨ, ਮਜ਼ਦੂਰ, ਮੁਲਾਜ਼ਮ ਸਭ ਹੋਏ ਔਖੇ,
ਜਨਤਾ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।
ਭ੍ਰਿਸ਼ਟਾਚਾਰ ਦਾ 'ਜਾਚਕ' ਨੰਬਰ ਪਹਿਲਾ,
ਸਰਕਾਰ ਆਖਦੀ ਕਿਸੇ ਤੋਂ ਘੱਟ ਨਹੀਂ ਮੈਂ।


**ਮਾਸਟਰ ਸੁਖਦੇਵ ਸਿੰਘ 'ਜਾਚਕ'**
9464005685

# ਸੱਚ ਦੀ ਬਾਤ ਪਾ ਗਿਆ ਸੱਤਿਆਮੇਵ ਜਯਤੇ (ਭਾਗ-੬)

ਆਮਿਰ ਖਾਂ ਦੁਆਰਾ ਪੇਸ਼ ਕੀਤੇ ਜਾ ਰਹੇ ਰਿਆਲਟੀ ਸ਼ੋਅ 'ਸੱਤਿਆਮੇਵ ਜਯਤੇ' ਦੀ ਛੇਵੀਂ ਕੜੀ ਵਿੱਚ ਕੁਦਰਤ ਦੀ ਕਰੋਪੀ ਦਾ ਸ਼ਿਕਾਰ ਸਾਡੇ ਸਮਾਜ ਦਾ ਅਹਿਮ ਅੰਗ ਵਿਕਲਾਂਗ ਲੋਕਾਂ ਦੀਆਂ ਸਮੱਸਿਆਵਾਂ ਨੂੰ ਬਾਖੂਬੀ ਬਿਆਨ ਕੀਤਾ ਗਿਆ ਹੈ।ਇਸ ਸ਼ੋਅ ਵਿੱਚ ਜਿੱਥੇ ਇਹਨਾਂ ਕੁਦਰਤ-ਮਾਰੇ ਲੋਕਾਂ ਦੀ ਜੁਝਾਰੂ ਬਿਰਤੀ ਦੇ ਦਰਸ਼ਨ ਹੋਏ ਹਨ ਉੱਥੇ ਸਾਡੇ ਸਮਾਜ ਤੇ ਸਰਕਾਰ ਵੱਲੋਂ ਸਮੇਂ ਸਮੇਂ ਤੇ ਇਹਨਾਂ ਲੋਕਾਂ ਨਾਲ ਕੀਤੀਆਂ ਜਾ ਰਹੀਆਂ ਜ਼ਿਆਦਤੀਆਂ ਦੀ ਤਫਸੀਲ ਵੀ ਸਾਹਮਣੇ ਆਈ ਹੈ।

ਵਿਕਲਾਂਗ ਪੈਦਾ ਹੋਣਾ ਸੰਬੰਧਿਤ ਵਿਅਕਤੀ ਦੀ ਗਲਤੀ ਨਹੀਂ ਪਰ ਸਾਡਾ ਸਮਾਜ ਤੇ ਸਰਕਾਰਾਂ ਉਸਨੂੰ ਉਹਦੀ ਹੈਸੀਅਤ ਮੁਤਾਬਕ ਮੌਕੇ ਪ੍ਰਦਾਨ ਨਾ ਕਰਕੇ ਉਹਨੂੰ ਸ਼ਾਇਦ ਇਹੀ ਮਹਿਸੂਸ ਕਰਾਉਣ ਦੀ ਕੋਸ਼ਿਸ਼ ਕਰਦੀਆਂ ਨੇ।

ਸਮਾਜ ਤੇ ਸਮੇਂ ਸਮੇਂ ਦੀਆਂ ਸਰਕਾਰਾਂ ਵੱਲੋਂ ਇਸ ਤ੍ਰਿਸਕਾਰੇ ਵਰਗ ਵੱਲੋਂ ਫਿਰ ਵੀ ਨਾਮਾਤਰ ਸਹੂਲਤਾਂ ਵਾਲੇ ਏਸ ਦੇਸ਼ ਵਿੱਚ ਅਹਿਮ ਮਾਅਰਕੇ ਮਾਰ ਕੇ ਸਾਬਤ ਕਰ ਦਿੱਤਾ ਹੈ ਕਿ ਜੇਕਰ ਸੱਚੀ ਲਗਨ ਤੇ ਨਿਸ਼ਠਾ ਹੋਵੇ ਤਾਂ ਅਸੰਭਵ ਨੂੰ ਸੰਭਵ ਬਨਾਉਣ ਲੱਗਿਆਂ ਦੇਰ ਨਹੀਂ ਲੱਗਦੀ।

ਦੇਸ ਦੀ ਮੋਹਰੀ ਆਈ.ਟੀ. ਕੰਪਨੀ ਇਨਫੋਸਿਸ ਵਿੱਚ ਸਾਫਟਵੇਅਰ ਇੰਜੀਨੀਅਰ ਵਜੋਂ ਆਪਣੇ ਆਪ ਨੂੰ ਸਥਾਪਿਤ ਕਰਨ ਵਾਲੇ ਮਿਸਟਰ ਸਾਈ ਦੀਆਂ ਦੋਨੋਂ ਲੱਤਾਂ ਕੰਮ ਨਹੀਂ ਕਰਦੀਆਂ।

ਉਹ ਦੱਸਦਾ ਹੈ ਕਿ ਉਸਨੇ ਆਪਣੀ ਮਿਹਨਤ ਸਦਕਾ ਯੂਨੀਵਰਸਿਟੀ ਦੇ ਪਹਿਲੇ ਪੰਜ ਟਾੱਪਰਾਂ ਚ ਆਪਣਾ ਨਾਂ ਦਰਜ ਕਰਵਾਇਆ।ਉਸਦੇ ਕਾਲਜ ਵਿੱਚ ਆ ਕੇ ਇਨਫੋਸਿਸ ਕੰਪਨੀ ਦੇ ਸਟਾਫ ਨੇ ਖੁਦ ਉਸਨੂੰ ਨੌਕਰੀ ਦੀ ਪੇਸ਼ਕਸ ਕੀਤੀ ਤੇ ਉਹ ੨੨ ਸਾਲ ਦੀ ਉਮਰ ਚ ਮੈਸੂਰ ਟ੍ਰੇਨਿੰਗ ਵਾਸਤੇ ਚਲਾ ਗਿਆ।ਉੱਥੋਂ ਹੀ ਉਸਨੂੰ ਸ਼ਿਕਾਗੋ (ਅਮਰੀਕਾ)ਦੀ ਇੱਕ ਯੂਨੀਵਰਸਿਟੀ ਨੇ ਉਚੇਰੀ ਪੜ੍ਹਾਈ ਲਈ ਆਪਣੇ ਕੋਲ ਬੁਲਾ ਲਿਆ।ਜਦ ਉਹ ਸ਼ਿਕਾਗੋ ਪਹੁੰਚਿਆ ਤਾਂ ਉਸਨੂੰ ਹੈਰਾਨੀ ਹੋਈ ਕਿ ਯੂਨੀਵਰਸਿਟੀ ਨੇ ਉਸਦੇ ਉੱਥੇ ਪਹੁੰਚਣ ਤੋਂ ਪਹਿਲਾਂ ਹੀ ਉਹਦੀ ਜੀਵਨ-ਸ਼ੈਲੀ ਮੁਤਾਬਕ ਹਰ ਤਰ੍ਹਾਂ ਦੀਆਂ ਸਹੂਲਤਾਂ ਦਾ ਪ੍ਰਬੰਧ ਕਰ ਰੱਖਿਆ ਸੀ ਜਦ ਕਿ ਉਸਦੇ ਆਪਣੇ ਦੇਸ ਚ ਅਜਿਹੀ ਕੋਈ ਵੀ ਸਹੂਲਤ ਉਸਨੂੰ ਨਸੀਬ ਨਹੀਂ ਹੋਈ।

ਸਾਡੇ ਹਿੰਦੁਸਤਾਨ ਦੀਆਂ ਬਹੁਤੀਆਂ ਵਿੱਦਿਅਕ ਇਮਾਰਤਾਂ ਚ ਨਾ ਹੀ ਕਿਤੇ ਰੈਂਪ ਦੀ ਸਹੂਲਤ ਹੈ ਤੇ ਨਾ ਹੀ ਵੀਲ-ਚੇਅਰ ਦੀ।ਪਰ ਅਮਰੀਕਾ ਵਰਗੇ ਦੇਸ ਚ ਹਰ ਬੱਸ ਤੇ ਵਿੱਦਿਅਕ ਅਦਾਰੇ 'ਚ ਇਹ ਸਹੂਲਤਾਂ ਆਮ ਸਨ ਜਿਸਨੇ ਉਹਦੇ ਸਵੈ-ਮਾਣ ਤੇ ਸਵੈ-ਵਿਸ਼ਵਾਸ ਨੂੰ ਹੋਰ ਪਕੇਰਿਆਂ ਕੀਤਾ।

ਇਸ ਸ਼ੋਅ ਵਿੱਚ ਸਾਈ ਦੇ ਗਿਲੇ-ਸ਼ਿਕਵੇ ਤੋਂ ਬਾਦ ਆਮਿਰ ਦੀ ਟੀਮ ਨੇ ਆਪਣਾ ਇੱਕ ਸਰਵੇਖਣ ਪੇਸ਼ ਕੀਤਾ ਜਿਸ ਵਿੱਚ ਕੈਮਰੇ ਦੀ ਨਜ਼ਰ ਨਾਲ ਸਾਫ ਵੇਖਿਆ ਜਾ ਸਕਦਾ ਹੈ ਕਿ ਦਿੱਲੀ ਦੇ ਅੰਤਰ-ਰਾਜੀ ਬੱਸ-ਅੱਡੇ ਤੇ ਵਿਚਾਰੇ ਵਿਕਲਾਂਗ ਲੋਕ ਕਿਵੇਂ ਵੈਸਾਖੀਆਂ ਦੇ ਸਹਾਰੇ ਬੱਸ ਚ ਚੜ੍ਹਨ ਲਈ ਜੱਦੋ-ਜਹਿਦ ਕਰ ਰਹੇ ਹੁੰਦੇ ਹਨ।ਜੇ ਸੁੱਖੀ-ਸਾਂਦੀ ਚੜ੍ਹ ਗਏ ਤਾਂ ਠੀਕ ਹੈ ਨਹੀਂ ਤਾਂ ਫਿਰ ਰੱਬ-ਰਾਖਾ।

ਇਹੀ ਹਾਲ ਬੰਗਲੌਰ ਦੇ ਬਹੁਤੇ ਸਰਕਾਰੀ ਤੇ ਨਾਮੀ ਕੰਪਨੀਆਂ ਦੇ ਦਫਤਰਾਂ ਦਾ ਹੈ, ਜਿੰਨ੍ਹਾਂ ਚ ਰੈਂਪ ਦੀ ਕੋਈ ਵਿਵਸਥਾ ਨਹੀਂ ਤੇ ਕੁਦਰਤ-ਮਾਰੇ ਇਹ ਲੋਕ ਪੌੜੀਆਂ ਤੇ ਵੈਸਾਖੀਆਂ ਟਿਕਾਉਂਦੇ ਅੰਦਰ ਜਾਣ ਲਈ ਲੰਬਾ ਸੰਘਰਸ਼ ਕਰਦੇ ਆਮ ਵੇਖੇ ਜਾ ਸਕਦੇ ਨੇ।

ਬੰਬਈ ਦੇ ਜਨਰਲ ਪੋਸਟ ਆਫਿਸ ਦੇ ਬਾਹਰੀ ਦ੍ਰਿਸ਼ ਨੂੰ ਖੁਫੀਆ ਕੈਮਰੇ ਰਾਹੀਂ ਜਦ ਕੈਦ ਕੀਤਾ ਗਿਆ ਤਾਂ ਬੜੀ ਦਿਲ-ਕੰਬਾਊ ਤਸਵੀਰ ਸਾਹਮਣੇ ਆਉਂਦੀ ਹੈ।ਆਮ ਜ਼ਮੀਨੀ ਪੱਧਰ ਤੋਂ ਉਚਾਈ ਤੇ ਬਣੇ ਇਸ ਪੋਸਟ-ਆਫਿਸ ਦੀਆਂ ਪੌੜੀਆਂ ਚੜ੍ਹਦੇ ਨਜ਼ਰੋਂ-ਹੀਣੇ ਤੇ ਲੱਤੋਂ ਅਵਾਜ਼ਾਰ ਇਹਨਾਂ ਬਦਕਿਸਮਤਾਂ ਦਾ ਦਫਤਰੀ ਬਾਬੂਆਂ ਦੀਆਂ ਅੱਖਾਂ ਸਾਹਮਣੇ ਧੜੰਮ ਕਰਕੇ ਡਿੱਗਣਾ ਰੋਜ਼ ਦੀ ਖੇਡ ਹੈ।

ਕਰੋੜਾਂ ਰੁਪਏ ਇਮਾਰਤਾਂ ਤੇ ਖਰਚਣ ਵਾਲੇ ਇਹ ਅਦਾਰੇ ਜੇ ਕੁਝ ਹਜ਼ਾਰ ਹੋਰ ਇੱਕ ਕੋਨੇ ਚ ਰੈਂਪ ਬਨਾਉਣ ਲਈ ਖਰਚ ਕਰ ਦੇਣ ਤਾਂ ਭਲਾਂ ਇਹਨਾਂ ਦਫਤਰੀ ਬਾਬੂਆਂ ਦਾ ਕੀ ਜਾਂਦੈ? ਪਰ ਗੱਲ ਤਾਂ ਸਹੀ ਸੋਚ ਦੀ ਐ।ਅਪੰਗ ਸੋਚ ਦੇ ਗੁਲਾਮ ਇਹ ਦਫਤਰੀ ਬਾਬੂ

ਸਮਾਜ ਦੇ ਸਾਡੇ ਏਸ ਵੱਡੇ ਤਬਕੇ ਨਾਲ ਸਦੀਆਂ ਤੋਂ ਬੇਇਨਸਾਫੀ ਕਰੀ ਜਾ ਰਹੇ ਨੇ।

ਹੁਣ ਤਸਵੀਰ ਦਾ ਦੂਜਾ ਪਾਸਾ ਵੇਖੀਏ।

ਮੁੰਬਈ ਦਾ ਰਹਿਣ ਵਾਲਾ ਕ੍ਰਿਸ਼ਨ ਕਾਂਤ ਮਾਨੇ ਜਿਸਨੂੰ ਸਾਰੇ ਪਿਆਰ ਨਾਲ ਕੇ.ਕੇ. ਕਹਿ ਕੇ ਬੁਲਾਉਂਦੇ ਨੇ ਉਹ ੦੩ ਸਾਲ ਦੀ ਬਾਲ-ਵਰੇਸ ਉਮਰੇ ਈ ਆਪਣੀਆਂ ਅੱਖਾਂ ਦੀ ਰੌਸ਼ਨੀ ਖੋਹ ਬੈਠਾ।ਪਰ ਉਸਨੇ ਹਿੰਮਤ ਨਹੀਂ ਹਾਰੀ।ਉਸਦਾ ਸੁਪਨਾ ਸੀ ਕਿ ਉਹ ਵੱਡਾ ਹੋ ਕੇ ਸਾਫਟਵੇਅਰ ਇੰਜੀਨੀਅਰ ਬਣੇ।ਮਿਸਟਰ ਸਾਈ ਵਾਂਗ ਉਸਦਾ ਵੀ ਇਹ ਸੁਪਨਾ ਪੂਰਾ ਹੋ ਗਿਆ ਤੇ ਹੁਣ ਉਹ ਦੇਸ ਦੀ ਇੱਕ ਨਾਮੀ ਕੰਪਨੀ ਚ ਵੀਹ ਇੰਜੀਨੀਅਰਾਂ ਦੀ ਪੂਰੀ ਟੀਮ ਦੀ ਅਗਵਾਈ ਕਰ ਰਿਹਾ ਹੈ।

ਪਹਾੜੀ ਸਫਰ ਦਾ ਸ਼ੁਕੀਨ ਕੇ.ਕੇ. ਆਪਣੇ ਜੀਵਨ ਦੀ ਇੱਕ ਨਾਟਕੀ ਘਟਨਾ ਸਾਂਝੀ ਕਰਦਿਆਂ ਦੱਸਦਾ ਹੈ ਕਿ ਇੱਕ ਵਾਰ ਉਹ ਕਿਸੇ ਪਹਾੜੀ ਇਲਾਕੇ ਚ ਆਪਣੀ ਇੱਕ ਬਜ਼ੁਰਗ ਰਿਸ਼ਤੇਦਾਰ ਕੋਲ ਆਪਣੇ ਸਾਥੀਆਂ ਸਮੇਤ ਮਿਲਣ ਗਿਆ।ਬਜ਼ੁਰਗ ਔਰਤ ਨੇ ਸਾਥੀਆਂ ਦਾ ਧੰਨਵਾਦ ਕੀਤਾ ਕਿ ਉਹਨਾਂ ਦੀ ਅਗਵਾਈ ਸਦਕਾ ਕੇ.ਕੇ. ਉਸ ਤੱਕ ਪਹਾੜੀ ਦੀ ਸਿਖਰ ਤੇ ਪਹੁੰਚ ਸਕਿਆ ਹੈ।ਉਸ ਔਰਤ ਨੇ ਸਾਥੀ ਇੰਜੀਨੀਅਰਾਂ ਨੂੰ ਸ਼ਾਬਾਸ਼ ਦਿੱਤੀ।ਪਰ ਉਹਨਾਂ ਨੇ ਝੱਟ ਬਜ਼ੁਰਗ ਔਰਤ ਨੂੰ ਕਿਹਾ ਕਿ ਇਸ ਸ਼ਾਬਾਸ਼ੀ ਦੇ ਹੱਕਦਾਰ ਉਹ ਨਹੀਂ ਸਗੋਂ ਕੇ.ਕੇ. ਹੈ ਜਿਹੜਾ ਉਹਨਾਂ ਨੂੰ ਗਾਈਡ ਕਰਕੇ ਏਥੋਂ ਤੱਕ ਲਿਆਇਆ ਹੈ।ਉਹ ਤਾਂ ਕਦੋਂ ਤੋਂ ਦਿਲ ਛੱਡ ਕੇ ਵਾਪਸ ਜਾਣ ਵਾਲੇ ਸਨ।

ਕੇ.ਕੇ. ਨੂੰ ਖੁਸ਼ਹਾਲ ਜ਼ਿੰਦਗੀ ਜਿਊਣ ਦੇ ਸਮਰੱਥ ਬਨਾਉਣ ਚ ਉਹਦੀ ਮਾਂ ਦੇ ਯੋਗਦਾਨ ਦੀ ਵੀ ਸ਼ਲਾਘਾ ਕਰਨੀ ਬਣਦੀ ਹੈ।ਉਸਦੀ ਮਾਂ ਰਾਗਿਨੀ ਮੁਤਾਬਕ ਉਹ ਚਾਹੁੰਦੀ ਸੀ ਕਿ ਉਸਦਾ ਬੱਚਾ ਆਮ ਵਿਦਿਆਰਥੀਆਂ ਨਾਲ ਹੀ ਚੰਗੇ ਸਕੂਲ 'ਚ ਪੜ੍ਹੇ।ਪਰ ਕੋਈ ਵੀ ਸਕੂਲ ਉਸਦੇ ਬੱਚੇ ਨੂੰ ਦ੍ਰਿਸ਼ਟੀ ਹੀਣ ਹੋਣ ਕਰਕੇ ਦਾਖਲਾ ਦੇਣ ਲਈ ਤਿਆਰ ਨਹੀਂ ਸੀ।ਪਰ ਆਖਰਕਾਰ ਉਹਨਾਂ ਦੀ ਮਿਹਨਤ ਰੰਗ ਲਿਆਈ ਤੇ ਇੱਕ ਸਕੂਲ ਨੇ ਉਹਨਾਂ ਦਾ ਆਤਮ-ਵਿਸ਼ਵਾਸ ਵੇਖ ਕੇ ਕੇ.ਕੇ. ਨੂੰ ਦਾਖਲਾ ਦੇ ਦਿੱਤਾ ਤੇ ਆਖਰ ਉਹ ਆਪਣੀ ਮਿਹਨਤ ਤੇ ਲਗਨ ਸਦਕਾ ਸਕੂਲ ਤੋਂ ਕਾਲਜ ਤੇ ਕਾਲਜ ਤੋਂ ਫਿਰ ਜ਼ਿੰਦਗੀ ਦੇ ਅਹਿਮ ਮੁਕਾਮ ਨੂੰ ਹਾਸਲ ਕਰਨ ਚ ਸਫਲ ਹੋ ਗਿਆ।

ਅੱਜ ਕੇ.ਕੇ. ਆਪਣੀ ਪਤਨੀ ਸਾਈਲੀ ਨਾਲ ਪ੍ਰੇਮ-ਵਿਆਹ ਰਚਾ ਕੇ ਜ਼ਿੰਦਗੀ ਦੇ ਹੁਸੀਨ ਪਲ ਹੰਢਾ ਰਿਹਾ ਏ।ਸਾਈਲੀ ਮੁਤਾਬਕ ਏਨੇ ਗੁਣਾਂ ਵਾਲਾ ਪਤੀ ਸ਼ਾਇਦ ਕਿਸੇ ਔਰਤ ਨੂੰ ਦੀਵਾ ਲੈ ਕੇ ਲੱਭਣ ਗਿਆਂ ਵੀ ਨਾ ਮਿਲੇ।ਹਾਸਰਸ ਸੁਭਾਉ ਵਾਲੇ ਕੇ.ਕੇ. ਦੇ ਸਾਥ ਤੋਂ ਉਹ ਬੇਹੱਦ ਖੁਸ਼ ਤੇ ਸੰਤੁਸ਼ਟ ਹੈ।

ਏਧਰ ਕੇ.ਕੇ ਤਾਂ ਆਪਣੀ ਮਿਹਨਤ ਤੇ ਕੁਝ ਇੱਕ ਸੁਨਹਿਰੀ ਮੌਕਿਆਂ ਕਰਕੇ ਇੱਜ਼ਤ ਦੀ ਰੋਟੀ ਕਮਾਉਣ ਦੇ ਲਾਇਕ ਹੋ ਗਿਆ ਪਰ ਮੁਹੰਮਦ ਕੈਫ(ਕਰਨਾਟਕਾ) ਤੇ ਨਿਰਮਲਾ ਵਰਗੇ ਹਜ਼ਾਰਾਂ ਹੋਰ ਬੱਚੇ ਨੇ ਜੋ ਪੜ੍ਹਨਾ ਤੇ ਅੱਗੇ ਵਧਣਾ ਚਾਹੁੰਦੇ ਨੇ ਪਰ ਸਮਾਜ ਤੇ ਸਰਕਾਰਾਂ ਦੀ ਬੇਰੁਖੀ ਇਹਨਾਂ ਪਹਿਲਾਂ ਤੋਂ ਹੀ ਵਿਕਲਾਂਗ ਲੋਕਾਂ ਨੂੰ ਹੋਰ ਅਨੇਕਾਂ ਜ਼ੰਜ਼ੀਰਾਂ ਚ ਬੰਨ੍ਹੀ ਬੈਠੀ ਹੈ।

ਕੋਈ ਵੀ ਚੰਗਾ ਸਕੂਲ ਇਹਨਾਂ ਕੁਦਰਤ-ਮਾਰਿਆਂ ਨੂੰ ਦਾਖਲਾ ਦੇਣ ਨੂੰ ਤਿਆਰ ਨਹੀਂ।ਦਿੱਲੀ ਦੀ ਰਹਿਣ ਵਾਲੀ ਅਕਸ਼ਤਿਜ ਬਿਰਮਾਨੀ ਦਾ ਕਹਿਣਾ ਹੈ ਕਿ ਉਸਨੇ ਦਿੱਲੀ ਦੇ ੮੦ ਤੋਂ ੮੫ ਸਕੂਲਾਂ ਦੀ ਖਾਕ ਛਾਣੀ ਪਰ ਕਿਸੇ ਵੀ ਸਕੂਲ ਨੇ ਉਸਦੇ ਅੱਖੋਂ-ਸੱਖਣੇ ਬੱਚੇ ਨੂੰ ਦਾਖਲੇ ਦੀ ਖੈਰ ਨਹੀਂ ਪਾਈ।

ਇਹੀ ਹਾਲ ਚਾਰੂ ਗੁਪਤਾ ਦਾ ਹੈ ਜਿਸਦਾ ਬੱਚਾ ਚੱਲਣੋਂ ਅਸਮਰੱਥ ਐ ਪਰ ਉਸਨੂੰ ਵੀ ਕੋਈ ਸਕੂਲ ਦਾਖਲਾ ਨਹੀਂ ਦੇ ਰਿਹਾ।

ਬੇਸ਼ੱਕ ਸਰਵ ਸਿੱਖਿਆ ਅਭਿਆਨ ਤੇ ਸਿੱਖਿਆ ਅਧਿਕਾਰ ਕਾਨੂੰਨ ਸਭ ਬੱਚਿਆਂ ਨਾਲ ਸਮਾਨ-ਵਿਹਾਰ ਕਰਨ ਦੀਆਂ ਸਿਧਾਂਤਕ ਗੱਲਾਂ ਕਰਦੇ ਨੇ ਪਰ ਵਿਹਾਰਕ ਰੂਪ ਚ ਇਹਨਾਂ ਨੂੰ ਲਾਗੂ ਕਰਨਾ ਸਰਕਾਰਾਂ ਮੂਹਰੇ ਬੜੀ ਵੱਡੀ ਚੁਣੌਤੀ ਏ।

ਦਿੱਲੀ ਦੇ ਇੱਕ ਨਾਮੀ ਸਕੂਲ ਦੀ ਟਰੱਸਟੀ ਰੇਖਾ ਸ਼ਹਾਨੀ ਦਾ ਕਹਿਣਾ ਹੈ ਕਿ ਸਾਡੇ ਸਮਾਜ ਦੇ ਬਹੁਤ ਲੋਕਾਂ ਦਾ ਇਹ ਕਹਿਣਾ ਹੈ ਕਿ ਜੇਕਰ ਉਹਨਾਂ ਦੇ ਸਕੂਲ ਵਿੱਚ ਵਿਕਲਾਂਗ ਬੱਚਿਆਂ ਨੂੰ ਲਿਆ ਜਾਏਗਾ ਤਾਂ ਉਹਨਾਂ ਦੇ ਸਕੂਲ ਦੀ 'ਇਮੇਜ' ਮਾੜੀ ਬਣ ਜਾਵੇਗੀ ਤੇ ਚੰਗੇ ਘਰਾਂ ਦੇ ਲੋਕ ਉਹਨਾਂ ਦੇ ਸਕੂਲ ਚ ਆਪਣਾ ਬੱਚਾ ਭੇਜਣ ਤੋਂ ਕੰਨੀ ਕਤਰਾਉਣਗੇ।

ਦੂਜੇ ਪਾਸੇ ਸਿੱਖਿਆ ਸ਼ਾਸਤਰੀ ਨਿਸ਼ਾ ਸਿੱਕਾ ਦਾ ਕਹਿਣਾ ਹੈ ਕਿ ਆਮ ਲੋਕਾਂ ਦੀ ਮਾਨਸਿਕਤਾ ਵਿਕਲਾਂਗ ਹੋ ਚੁੱਕੀ ਹੈ। ਇਸ ਲਈ ਉਹ ਅਜਿਹੀਆਂ ਗਲਤ ਧਾਰਨਾਵਾਂ ਬਣਾਈ ਬੈਠੇ ਹਨ।

ਸਾਡੀ ਰਾਜਧਾਨੀ ਦਿੱਲੀ ਚ ਜਿੱਥੇ ਅਖੌਤੀ ਉੱਚ-ਪੁਣੇ ਦਾ ਸ਼ਿਕਾਰ ਸਮਾਜ ਦਾ ਵੱਡਾ ਹਿੱਸਾ ਇਹਨਾਂ ਬੱਚਿਆਂ ਨੂੰ ਦਰ-

ਕਿਨਾਰ ਕਰਨ ਚ ਮਸ਼ਰੂਫ ਹੈ ਉੱਥੇ ਡਾ.ਊਸ਼ਾ ਤੁਲੀ ਵਰਗੀ ਸਮਾਜ ਸੇਵਿਕਾ ਇਹਨਾਂ ਬੱਚਿਆਂ ਨੂੰ ਬਰਾਬਰ ਮੌਕੇ ਦੇਣ ਲਈ ਜੀਅ-ਜਾਨ ਨਾਲ ਮਿਹਨਤ ਕਰ ਰਹੀ ਏ।

ਉਸ ਦੁਆਰਾ ਖੋਲ੍ਹਿਆ ਅਮਰ-ਜੋਤੀ ਸਕੂਲ ਇਹਨਾਂ ਬੱਚਿਆਂ ਲਈ ਵਰਦਾਨ ਸਾਬਤ ਹੋ ਰਿਹਾ ਹੈ। ਇੱਥੇ ਆਮ ਬੱਚਿਆਂ ਨਾਲ ਹੀ ਇਹਨਾਂ ਵਿਕਲਾਂਗ ਬੱਚਿਆਂ ਨੂੰ ਇੱਕੋ ਜਮਾਤ ਚ ਇਕੱਠਿਆਂ ਸਿੱਖਿਆ ਦਿੱਤੀ ਜਾ ਰਹੀ ਹੈ। ਡਾ. ਊਸ਼ਾ ਕਹਿੰਦੀ ਹੈ ਕਿ ਕਿਸੇ ਵਕਤ ਉਸਨੇ 30 ਬੱਚਿਆਂ ਨਾਲ ਇੱਕ ਦਰੱਖਤ ਹੇਠ ਇਹ ਸਕੂਲ ਸ਼ੁਰੂ ਕੀਤਾ ਸੀ। ਉਸ ਵਕਤ ਲੋਕ ਉਸਨੂੰ ਪਾਗਲ ਔਰਤ ਕਹਿ ਕੇ ਸੰਬੋਧਨ ਕਰਦੇ ਸਨ। ਪਰ ਅੱਜ ਉਸ ਕੋਲ ਸ਼ਾਨਦਾਰ ਇਮਾਰਤ ਤੇ ਹਜ਼ਾਰਾਂ ਦੀ ਗਿਣਤੀ ਚ ਪਿਆਰੇ ਬੱਚੇ ਨੇ ਜੋ ਰਲ-ਮਿਲ ਕੇ ਇੱਕ ਦੂਜੇ ਦੀਆਂ ਭਾਵਨਾਵਾਂ ਦੀ ਕਦਰ ਕਰਦੇ ਹੋਏ ਮਨੁੱਖੀ ਹਮਦਰਦੀ ਨਾਲ ਭਰਪੂਰ ਅਸਲ ਗੁਣਾਤਮਿਕ ਸਿੱਖਿਆ ਗ੍ਰਹਿਣ ਕਰ ਰਹੇ ਨੇ।

ਉਸ ਕੋਲ ਖਾਸ ਤਰ੍ਹਾਂ ਦਾ ਸਿੱਖਿਅਤ ਸਟਾਫ ਹੈ ਤੇ ਉਸਦਾ ਸੁਪਨਾ ਹੈ ਕਿ ਭਾਰਤ ਦੇ ਹਰ ਸ਼ਹਿਰ ਚ ਐਸਾ ਸਕੂਲ ਖੋਲ੍ਹਿਆ ਜਾਵੇ ਜਿੱਥੇ ਆਮ ਬੱਚਿਆਂ ਦੇ ਨਾਲ ਹੀ ਇਹਨਾਂ ਵਿਕਲਾਂਗ ਬੱਚਿਆਂ ਨੂੰ ਬਰਾਬਰ ਬਿਠਾ ਕੇ ਸਿੱਖਿਆ ਦੇ ਮੌਕੇ ਪ੍ਰਦਾਨ ਕੀਤੇ ਜਾਣ ਤਾਂ ਜੋ ਸਾਡੇ ਸਮਾਜ ਦਾ ਇਹ ਕੁਦਰਤੀ ਕਰੋਪੀ ਦਾ ਸ਼ਿਕਾਰ ਵਰਗ ਆਪਣੇ-ਆਪ ਨੂੰ ਸਮਾਜਿਕ ਤ੍ਰਿਸਕਾਰ ਦਾ ਪਾਤਰ ਨਾ ਸਮਝ ਬੈਠੇ।

ਇਸ ਸ਼ੋਅ ਵਿੱਚ 2002 ਚ ਵਿਸ਼ਵ ਬੈਂਕ ਦੁਆਰਾ ਕੀਤੇ ਸਰਵੇ ਰਾਹੀਂ ਬੜਾ ਹੈਰਾਨੀਜਨਕ ਤੱਥ ਸਾਹਮਣੇ ਆਇਆ ਕਿ ਪੰਜਾਹ ਪ੍ਰਤੀਸ਼ਤ ਲੋਕਾਂ ਦੀ ਧਾਰਨਾ ਇਹ ਹੈ ਕਿ ਜਿੰਨ੍ਹਾਂ ਲੋਕਾਂ ਨੇ ਪਿਛਲੇ ਜਨਮ ਚ ਪਾਪ ਕੀਤਾ ਹੋਵੇ ਉਹ ਵਿਕਲਾਂਗ ਪੈਦਾ ਹੁੰਦੇ ਹਨ।ਪਰ ਸੱਚਾਈ ਇਸਦੇ ਉਲਟ ਹੈ। ਸਾਡੇ ਆਪਣੇ ਮੁਲਕ 'ਚ ਪਿਛਲੇ ਦਹਾਕਿਆਂ ਦੌਰਾਨ ਪੋਲੀਓ ਦੇ ਲੱਖਾਂ ਕੇਸ ਸਾਹਮਣੇ ਆਏ ਸਨ ਪਰ ਕੁਝ ਸਾਲਾਂ ਤੋਂ ਪੋਲੀਓ ਵਿਰੋਧੀ ਮੁਹਿੰਮ ਨੇ ਐਸਾ ਅਸਰ ਵਿਖਾਇਆ ਕਿ ਪਿਛਲੇ ਸਾਲ ਚ ਇੱਕ ਵੀ ਪੋਲੀਓ ਦਾ ਕੇਸ ਸਾਹਮਣੇ ਨਹੀਂ ਆਇਆ।ਹੁਣ ਉਹ ਪਿਛਲੇ ਕਰਮਾਂ ਦੇ ਪਾਪ ਕਿੱਥੇ ਗਏ?

ਸਾਡੇ ਸਮਾਜ ਦੀਆਂ ਅਨੇਕਾਂ ਗਲਤ ਧਾਰਨਾਵਾਂ ਕਈ ਵਾਰ ਇਹਨਾਂ ਵਿਕਲਾਂਗ ਲੋਕਾਂ ਨੂੰ ਹੋਰ ਦੁਖੀ ਕਰਨ ਦਾ ਸਬੱਬ ਬਣਦੀਆਂ ਨੇ।ਜਿੰਨ੍ਹਾਂ ਤੋਂ ਸਾਨੂੰ ਸਭ ਨੂੰ ਇਨਸਾਨ ਹੋਣ ਦੇ ਨਾਤੇ ਬਚਣਾ ਚਾਹੀਦਾ ਹੈ।

ਬੰਗਲੌਰ ਦੀ ਰਹਿਣ ਵਾਲੀ ਨਿਸ਼ਾ ਨੂੰ ਕੁਦਰਤ ਨੇ ਐਸੀ ਜਨਮ-ਜਾਤ ਬਿਮਾਰੀ ਦਿੱਤੀ ਹੈ ਕਿ ਜਿਸਦਾ ਸ਼ਾਇਦ ਕੋਈ ਇਲਾਜ਼ ਹੀ ਸੰਭਵ ਨਹੀਂ।ਉਸਦੀ ਚਮੜੀ ਏਨੀ ਖਿੱਚੀ ਹੋਈ ਤੇ ਸਖ਼ਤ ਹੈ ਕਿ ਉਸਦੀਆਂ ਅੱਖਾਂ ਚੌਵੀ ਘੰਟੇ ਹੀ ਖੁੱਲ੍ਹੀਆਂ ਰਹਿੰਦੀਆਂ ਹਨ।ਮੂੰਹ ਵੀ ਹਮੇਸ਼ਾ ਖੁੱਲ੍ਹਾ ਰਹਿੰਦਾ ਹੈ। ਆਮ ਇਨਸਾਨਾਂ ਦੇ ਮੁਕਾਬਲੇ ਉਸਨੂੰ ਕੁਦਰਤ ਨੇ ਇੱਕ ਅਦਭੁੱਤ ਡਰਾਵਣੀ ਸ਼ਕਲ ਦਿੱਤੀ ਹੈ ਪਰ ਇਹ ਬੱਚੀ ਕਦੇ ਵੀ ਆਪਣੇ ਮਾਂ-ਬਾਪ ਜਾਂ ਕੁਦਰਤ ਨੂੰ ਇਸ ਬਾਰੇ ਉਲਾਂਭਾ ਨਹੀਂ ਦਿੰਦੀ। ਉਹ ਐਸਾ ਹੋਣ ਤੇ ਵੀ ਖੁਸ਼ ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਉਸਨੂੰ ਵੇਖ ਕੇ ਸਾਡਾ ਸਮਾਜ ਖੁਸ਼ ਨਹੀਂ।

ਇੱਕ ਦਿਨ ਜਦ ਉਹ ਆਪਣੀ ਮਾਂ ਨਾਲ ਇੱਕ ਮਾਲ ਤੋਂ ਬਾਹਰ ਆ ਰਹੀ ਸੀ ਤਾਂ ਸਾਹਮਣਿਓਂ ਆ ਰਹੀ ਇੱਕ ਔਰਤ ਨੇ ਉਸ ਬੱਚੀ ਨੂੰ ਵੇਖ ਕੇ ਥੁੱਕ ਦਿੱਤਾ। ਉਸ ਵਕਤ ਉਹ ਸਿਰਫ ਚਾਰ ਸਾਲ ਦੀ ਸੀ। ਜਦ ਨਿਸ਼ਾ ਦੀ ਮਾਂ ਨੇ ਇਸ ਗੱਲ ਦਾ ਬੁਰਾ ਮਨਾਇਆ ਤਾਂ ਚਾਰ ਸਾਲ ਦੀ ਨਿਸ਼ਾ ਆਪਣੀ ਮਾਂ ਨੂੰ ਸਮਝਾ ਰਹੀ ਹੈ ਕਿ ਸਾਨੂੰ ਗੁੱਸੇ ਹੋਣ ਦੀ ਕੀ ਲੋੜ ਹੈ? ਕੁਦਰਤ ਨੇ ਸਾਨੂੰ ਜਿ[illegible] ਤਰ੍ਹਾਂ ਦਾ ਬਣਾਇਆ ਹੈ, ਸਾਨੂੰ ਸਵੀਕਾਰ ਕਰਨਾ ਚਾਹੀਦਾ ਹੈ। ਇਹ ਤਾਂ ਉਸ ਔਰਤ ਦੀ ਗਲਤੀ ਹੈ ਜੋ ਕੁਦਰਤ ਦੀ ਇਸ ਰਮਜ਼ ਨੂੰ ਸਮਝ ਹੀ ਨਹੀਂ ਸਕੀ। ਇਸ ਲਈ ਅਫਸੋਸ ਤਾਂ ਉਸ ਔਰਤ ਨੂੰ ਹੋਣਾ ਚਾਹੀਦਾ ਹੈ।

ਬੱਚੀ ਨਿਸ਼ਾ ਦੀਆਂ ਇਹ ਰੂਹਾਨੀਅਤ ਨਾਲ ਭਰਪੂਰ ਗੱਲਾਂ ਸੁਣ ਕੇ ਮਾਂ ਨੇ ਉਸਨੂੰ ਛਾਤੀ ਨਾਲ ਘੁੱਟ ਲਿਆ।

ਇਵੇਂ ਹੀ ਦ੍ਰਿਸ਼ਟੀ-ਹੀਣ ਕੇਤਨ ਕੋਠਾਰੀ ਕਹਿੰਦਾ ਹੈ ਕਿ ਜਦ ਮੈਂ ਜੰਮਿਆ, ਲੋਕ ਰੋਂਦੇ ਸੀ ਪਰ ਮੈਂ ਹੱਸਦਾ ਸੀ।ਫਿਰ ਜਵਾਨ ਹੋਇਆ ਤੇ ਇਸ਼ਕ-ਪੇਚੇ ਦੀ ਉਮਰ ਹੋਈ ਤਾਂ ਜਦ ਮੈਂ ਆਪਣੀ ਪ੍ਰੇਮਿਕਾ ਨਾਲ 'ਡੇਟਿੰਗ' ਤੇ ਜਾਂਦਾ ਤਾਂ ਲੋਕ ਹੈਰਾਨ ਹੋ ਕੇ ਕਹਿੰਦੇ "ਦੇਖੋ ਓਇ! ਇਹ ਲੋਕ ਵੀ ਇਉਂ ਕਰਦੇ ਨੇ।"

ਹੁਣ ਜਦ ਮੈਂ ਆ[illegible]ੀ ਪਤਨੀ ਨਾਲ ਕਿਸੇ ਦੇ ਘਰ ਜਾਂਦਾ ਹਾਂ ਤਾਂ ਅਗਲਾ ਅੱਗੋਂ ਮੇਰੀ ਪਤਨੀ ਨੂੰ ਪੁੱਛਦਾ ਹੈ ਕਿ ਇਹ ਖਾਣਾ ਖਾਣਗੇ?

ਉਹ ਤਾੜੀ ਮਾਰ ਕੇ ਉੱਚੀ ਹੱਸਦਾ ਕਹਿੰਦਾ ਹੈ "ਓਇ ਭਲਿਓ-ਮਾਣਸੋ! ਖਾਣਾ ਮੈਂ ਖਾਣਾ ਏ, ਮੈਨੂੰ ਪੁੱਛੋ, ਪਤਨੀ ਤੋਂ ਕੀ

ਪੁੱਛਦੇ ਓ? ਚੰਨ ਤੇ ਪਹੁੰਚਣ ਦਾ ਦਾਅਵਾ ਕਰਨ ਵਾਲੇ ਲੋਕਾਂ ਨੂੰ ਆਪਣੀ ਧਰਤੀ ਦੇ ਲੋਕਾਂ ਦੀ ਸਮਝ ਨਹੀਂ, ਮੈਂ ਹੈਰਾਨ ਹੁੰਨਾਂ।''

ਕੇਤਨ ਦਾ ਇੱਕ ਹੋਰ ਵੀ ਗਿਲਾ ਹੈ ਕਿ ਉਹਨਾਂ ਦੇ ਤਬਕੇ ਦੇ ਲੋਕ ਹਰ ਤਰ੍ਹਾਂ ਦਾ ਕੰਮ ਜੀਅ-ਜਾਨ ਨਾਲ ਕਰ ਰਹੇ ਨੇ।ਕੋਈ ਅਧਿਆਪਕ ਹੈ, ਕੋਈ ਸੰਗੀਤਕਾਰ ਹੈ, ਕੋਈ ਇੰਜੀਨੀਅਰ ਹੈ ਪਰ ਇਹ ਫਿਲਮਾਂ ਵਾਲੇ ਦ੍ਰਿਸ਼ਟੀ-ਹੀਣ ਲੋਕਾਂ ਨਾਲ ਸੰਬੰਧਿਤ ਇੱਕ ਹੀ ਸੀਨ ਫਿਲਮਾਈ ਜਾਂਦੇ ਨੇ, ਉਹ ਹੈ; ਭਿਖਾਰੀ ਦਾ।ਓਇ ਰੱਬ ਦਿਓ ਬੰਦਿਓ! ਜੀਹਦੀ ਨਿਗਾਹ ਨਹੀਂ ਉਸਨੂੰ ਕੁਦਰਤ ਨੇ ਬਾਹਰ ਦੀ ਬਿਜਾਇ ਅੰਦਰ ਦੋ ਅੱਖਾਂ ਹੋਰ ਦੇ ਦਿੱਤੀਆਂ ਨੇ ।ਜੀਹਦੀ ਮਦਦ ਨਾਲ ਉਹ ਹਰ ਕੰਮ ਕਰ ਸਕਦਾ ਹੈ। ਬਸ਼ਰਤੇ ਕਿ ਸਰਕਾਰ ਤੇ ਸਮਾਜ ਉਸਨੂੰ ਮੌਕੇ ਪ੍ਰਦਾਨ ਕਰੇ।

ਵਿਕਲਾਂਗ ਐਸੋਸੀਏਸ਼ਨ ਦੇ ਮੁਖੀ ਜਾਵੇਦ ਅਬੀਦੀ ਮੁਤਾਬਕ ਭਾਰਤ ਚ ਛੇ ਤੋਂ ਸੱਤ ਕਰੋੜ ਦੇ ਕਰੀਬ ਵਿਕਲਾਂਗ ਲੋਕ ਹਨ। ਪਰ ਸਰਕਾਰੀ ਅੰਕੜੇ ਸਿਰਫ ਦੋ ਫੀਸਦੀ ਦੀ ਗੱਲ ਕਰਦੇ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ੨੦੦੧ ਤੱਕ ਜਿੰਨੀਆਂ ਜਨ-ਗਣਨਾਵਾਂ ਹੋਈਆਂ। ਇਹਨਾਂ ਲੋਕਾਂ ਦੀ ਗਿਣਤੀ ਕਰਨ ਦੀ ਜ਼ਰੂਰਤ ਹੀ ਨਹੀਂ ਸਮਝੀ ਗਈ ।ਪਰ ਸਾਡੇ ਵੱਲੋਂ ਰੌਲਾ-ਰੱਪਾ ਪਾਏ ਜਾਣ ਦੇ ਬਾਅਦ ੨੦੦੧ ਤੋਂ ਬਾਦ ਇਸ ਗਿਣਤੀ ਦਾ ਕੰਮ ਸ਼ੁਰੂ ਹੋਇਆ।ਪਹਿਲੀਆਂ ਦਸ ਪੰਜ ਸਾਲਾ ਯੋਜਨਾਵਾਂ ਚ ਵਿਕਲਾਂਗ ਲੋਕਾਂ ਲਈ ਇੱਕ ਪੈਸੇ ਦੀ ਵੀ ਵਿਵਸਥਾ ਨਹੀਂ ਹੋਈ।ਪਰ ਗਿਆਰਵੀਂ ਪੰਜ ਸਾਲਾ ਯੋਜਨਾ ਚ ਸਰਕਾਰ ਨੇ ਕੁਝ ਨਾ ਕੁਝ ਕਰਨ ਦੀ ਗੱਲ ਕਹੀ।

ਜਾਵੇਦ ਅਬੀਦੀ ਮੁਤਾਬਕ ਜੇ ਸਰਕਾਰੀ ਨੀਤੀਆਂ ਦੀ ਗੱਲ ਕੀਤੀ ਜਾਵੇ ਤਾਂ ਇਹ ਨੀਤੀਆਂ ਅੰਗ-ਹੀਣਾਂ ਨਾਲ ਹੋਰ ਕੋਝਾ ਮਜ਼ਾਕ ਕਰਨ ਵਾਲੀਆਂ ਹਨ। ਜੇ ਵਿਦੇਸ਼ ਤੋਂ ਸੋਨਾ ਮੰਗਵਾਉਣਾ ਹੋਵੇ ਤਾਂ ਅੱਠ ਤੋਂ ਦਸ ਫੀਸਦੀ ਕਸਟਮ ਡਿਊਟੀ ਹੈ ਪਰ ਜੇ ਅੰਗਹੀਣਾਂ ਦੀ ਵਰਤੋਂ ਵਾਸਤੇ ਸਰੀਰਕ ਅੰਗ ਜਾਂ ਕੋਈ ਹੋਰ ਸਮਾਨ ਬਾਹਰੋਂ ਮੰਗਵਾਉਣਾ ਹੋਵੇ ਤਾਂ ਇਹ ਡਿਊਟੀ ੩੦ ਫੀਸਦੀ ਤੱਕ ਸੀ ਪਰ ਹੁਣ ਬੇਸ਼ੱਕ ਪੰਜ ਫੀਸਦੀ ਕਰ ਦਿੱਤੀ ਗਈ ਹੈ ਪਰ ਹਾਲੇ ਵੀ ਇਹ ਸ਼ਰ੍ਹੇਆਮ ਧੱਕਾ ਹੈ।

ਜਾਵੇਦ ਅਬੀਦੀ ਅੱਗੇ ਦੱਸਦਾ ਹੈ ਕਿ ਸਾਡੀਆਂ ੩੦੦ ਤੋਂ ਵੱਧ ਸਰਕਾਰੀ ਯੂਨੀਵਰਸਿਟੀਆਂ ਨੇ। ਅਸੀਂ ਹਾਲੇ ਤੱਕ ਵੀ ਇਹਨਾਂ ਵਿੱਚ ਰੈਂਪ ਦੀ ਸੁਵਿਧਾ ਨਹੀਂ ਦੇ ਸਕੇ ਤਾਂ ਜੋ ਅੰਗਹੀਣ ਜਮਾਤ-ਕਮਰੇ ਤੱਕ ਤਾਂ ਘੱਟੋ-ਘੱਟ ਸੁਰੱਖਿਅਤ ਪਹੁੰਚ ਸਕਣ।

ਦੇਸ ਦੇ ਜ਼ਿੰਮੇਵਾਰ ਆਗੂਆਂ ਲਈ ਇਹ ਸੋਚਣ ਦੀ ਘੜੀ ਹੈ ਕਿ ਇਹਨਾਂ ਕਰੋੜਾਂ ਨਾਗਰਿਕਾਂ ਨੂੰ ਬਰਾਬਰ ਦੇ ਸਿੱਖਿਆ ਮੌਕੇ ਪ੍ਰਦਾਨ ਕਰਕੇ ਦੇਸ ਦੀ ਖੁਸ਼ਹਾਲੀ ਚ ਬਰਾਬਰ ਦੇ ਭਾਗੀਦਾਰ ਬਨਾਉਣਾ ਹੈ ਜਾਂ ਫਿਰ ਸਿੱਖਿਆ ਤੋਂ ਵਿਰਵੇ ਰੱਖ ਕੇ ਫਿਲਮਾਂ ਚ ਵਿਖਾਏ ਜਾਂਦੇ ਭਿਖਾਰੀਆਂ ਤੱਕ ਸੀਮਤ ਰੱਖਣਾ ਹੈ।

ਬੇਸ਼ੱਕ ਸਾਡੀਆਂ ਸਰਕਾਰਾਂ ਅੱਜ ਵੀ ਆਪਣੇ ਇਸ ਅਹਿਮ ਫਰਜ਼ ਤੋਂ ਟਾਲਾ ਵੱਟੀ ਬੈਠੀਆਂ ਨੇ।ਪਰ ਜਿਹੜੇ ਸਮਾਜ-ਸੇਵਕ ਲੋਕ ਇਸ ਖੇਤਰ ਚ ਨਿਰੰਤਰ ਜੂਝ ਰਹੇ ਨੇ ਉਹਨਾਂ ਦੀ ਵੀ ਗੱਲ ਇਸ ਸ਼ੋਅ ਚ ਕੀਤੀ ਗਈ ਹੈ। ਡਾ. ਰਜਿੰਦਰ ਜੌਹਰ ਦਾ ੪੦ ਸਾਲ ਦੀ ਉਮਰ ਚ ਭਿਆਨਕ ਹਾਦਸਾ ਹੋ ਗਿਆ। ਡਾਕਟਰਾਂ ਨੇ ਉਸਨੂੰ ਸਰੀਰਕ ਤੌਰ ਤੇ ੧੦੦ ਫੀਸਦੀ ਨਕਾਰਾ ਕਰਾਰ ਦੇ ਦਿੱਤਾ। ਪਰ ਉਸਨੇ ਫਿਰ ਵੀ ਹਿੰਮਤ ਨਹੀਂ ਹਾਰੀ। 'ਫੈਮਿਲੀ ਆਫ ਡਿਸਏਬਲਡ' ਨਾਂ ਦੀ ਸੰਸਥਾ ਖੜ੍ਹੀ ਕਰਕੇ ਸੈਂਕੜੇ ਅੰਗਹੀਣਾਂ ਨੂੰ ਨੌਕਰੀ ਦੇ ਕੇ ਰੋਟੀ ਰੋਜ਼ੀ ਦੇ ਕਾਬਲ ਬਣਾ ਦਿੱਤਾ।

ਏਸੇ ਹੀ ਤਰ੍ਹਾਂ ਦੇ ਸਿਰੜੀ ਕੈਪਟਨ ਕਮਲਜੀਤ ਬਰਾੜ ਨੇ ਅਹਿਮਦਾਬਾਦ (ਗੁਜਰਾਤ) ਚ 'ਡਿਜ਼ਾਈਨ-ਮੇਟ' ਨਾਂ ਦੀ ਕੰਪਨੀ ਖੜ੍ਹੀ ਕਰਕੇ ੨੨੦ ਦੇ ਕਰੀਬ ਵਿਕਲਾਂਗ ਲੋਕਾਂ ਨੂੰ ਉਹਨਾਂ ਦੀ ਸੁਵਿਧਾ ਦੇ ਮੁਤਾਬਕ ਰੁਜ਼ਗਾਰ ਦੇ ਰੱਖਿਆ ਹੈ।ਇਹਨਾਂ ਲੋਕਾਂ ਮੁਤਾਬਕ ਕੈਪਟਨ ਬਰਾੜ ਉਹਨਾਂ ਲਈ ਕਿਸੇ ਧੀਰੂ ਭਾਈ ਅੰਬਾਨੀ ਤੋਂ ਘੱਟ ਨਹੀਂ।

ਇਵੇਂ ਈ ਦਿੱਲੀ ਦਾ ਰਹਿਣ ਵਾਲਾ ਪਾਵਰ-ਲਿਫਟਰ ਜੋਗਿੰਦਰ ਸਲੂਜਾ ਵੀ ਅੰਗਹੀਣ ਹੋਣ ਦੇ ਬਾਵਜੂਦ ਆਪਣੀ 'ਜਿੰਮ' ਬਾਖੂਬੀ ਚਲਾ ਕੇ ਜ਼ਿੰਦਾ-ਦਿਲੀ ਦਾ ਸਬੂਤ ਦੇ ਰਿਹਾ ਹੈ।

ਸੋ ਦੋਸਤੋ! ਇਹਨਾਂ ਜੁਝਾਰੂ ਲੋਕਾਂ ਦੇ ਹੌਂਸਲਿਆਂ ਨੂੰ ਪਸਤ ਕਰਨ ਦੀ ਥਾਂ ਇਹਨਾਂ ਦੇ ਹਮਸਫਰ ਬਣ ਕੇ ਇੱਕ ਖੁਸ਼ਹਾਲ ਰਾਸ਼ਟਰ ਸਿਰਜਣ ਵੱਲ ਅਸੀਂ ਸਭ ਆਪੋ-ਆਪਣਾ ਯੋਗਦਾਨ ਪਾਉਣ ਦੀ ਕੋਸ਼ਿਸ਼ ਕਰੀਏ।

ਆਪਣੀ ਨਕਾਰਾ ਸੋਚ ਨੂੰ ਨਰੋਈ ਬਣਾਈਏ ਤੇ ਨਫਰਤ ਦੀ ਥਾਂ ਪਿਆਰ ਦਾ ਪਾਣੀ ਪਾ ਕੇ ਕੁਦਰਤ ਦੀ ਕਰੋਪੀ ਦਾ ਸ਼ਿਕਾਰ ਇਹਨਾਂ ਮੁਰਝਾਏ ਬੂਟਿਆਂ ਨੂੰ ਸੰਘਣੀ ਛਾਂ ਦੇ ਯੋਗ ਬਣਾਈਏ।

**ਅਮਰੀਕ ਸਿੰਘ ਸ਼ੇਰ ਖਾਂ**
ਮੋਬਾ: 9815758466
amriksherkhan@yahoo.com

# ਗੁਰੂ ਮਾਨਿਓ ਗ੍ਰੰਥ

ਡਾ. ਰਜਿੰਦਰ ਸਿੰਘ

...."ਹੋਰ ਭਾਈ, ਦਸਾਂ ਪਾਤਸ਼ਾਹੀਆਂ ਤੋਂ ਪਿੱਛੇ ਗੁਰੂ ਤਾਂ ਮਹਾਰਾਜ

ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਸਥਾਪਨ ਕਰ ਗਏ ਹਨ, ਜੋ ਸਦਾ ਹੀ ਇਸਥਿਤ ਹੈ। ਹੋਰ ਗੁਰੂ ਕੋਈ ਨਹੀਂ"55।

...."ਤੁਸੀਂ ਗੁਰੂ ਜੀ ਦੇ ਬਚਨਾਂ ਵਲ ਧਿਆਨ ਕਰਨਾ। ਗ੍ਰੰਥ ਸਾਹਿਬ ਗੁਰੂ ਜੀ ਦੀ ਦੇਹ ਹੈ ਪ੍ਰਤੱਖ।"57।

12. ਗੁਰਦੁਆਰਾ ਜਨਮ ਅਸਥਾਨ ਪਟਨਾ ਸਾਹਿਬ ਦੇ ਮਹੰਤ ਬਾਵਾ ਸੁਮੇਰ ਸਿੰਘ ਨੇ 'ਪੋਥੀ ਗੁਰਬਿਲਾਸ ਕੀ' ਦੀ ਰਚਨਾ ਸੰਨ 1880 ਵਿੱਚ ਸੰਪੂਰਨ ਕੀਤੀ। ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸਬੰਧੀ ਇਸ ਵਿਚਲੀ ਸਪੱਸ਼ਟ ਗਵਾਹੀ ਨਿਮਨ-ਲਿਖਿਤ ਛੰਦ ਵਿੱਚ ਅੰਕਿਤ ਹੈ:

'ਰੂਪ ਇਕਾਦਮ ਗੁਰੂ ਗ੍ਰੰਥ ਬਰ ਤਾਂ ਛਿਨ ਸ੍ਰੀ ਪ੍ਰਭ ਆਏ।
ਪੈਸੇ ਪਾਂਚ ਨਰੇਲ ਰਾਖ ਕਰ ਗੁਰਿਆਈ ਸੁਧਰਾਏ।
ਮਸ ਪੂਜਨ ਸੇਵਨ ਗੁਰੂ ਗ੍ਰੰਥਹਿ ਬੋਲਨ ਬਾਨੀ ਬਚਨਾ।
ਦਰਸਨ ਕਰਨ ਮੋਹ ਯਹ ਮੰਜੀ ਰੂਪ ਇਕਾਦਸਿ ਬਚਨਾ।'

13. ਇਸ ਸੰਬੰਧ ਵਿਚ ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਦੂਜਾ ਸੰਸਕਰਣ (1889 ਛਾਪ) ਵਿਚ ਲਿਖਿਆ ਹੈ:

'ਤ੍ਰਿਤੀਆ ਕੇ ਦਿਨ ਸਭ ਮੈ ਜਬ ਥਿਰੈ ਗੁਸਾਂਈ।
ਸਭ ਸਿੰਘਨ ਕਰ ਜੋਰ ਕੈ ਇਮ ਅਰਜ ਅਲਾਈ।
ਆਪ ਲੋਪ ਤਨ ਕਰਨ ਕੀ ਅਬ ਕੀਨੀ ਤਯਾਰੀ।
ਸੰਗਤ ਕਿਸ ਕੈ ਆਸਰੈ ਫਿਰ ਜੀਐ ਵਿਚਾਰੀ।
ਪਕਰਾਵਤ ਲੜ ਗੁਰ ਰਹੈ ਪੂਰਬਲੇ ਹੇਰੋ।
ਜਿਨ ਤਨ ਤਜਮੇ ਕੇ ਸਮੇ ਦੂਸਰ ਗੁਰ ਕੇਰੋ।
ਇਹ ਸੁਨ ਤਬ ਸਤਿਗੁਰੂ ਜੀ ਕਰ ਦਯਾ ਉਚਾਰਾ।
ਹਮ ਅਬ ਸੋ ਗੁਰ ਥਾਪ ਹੈ ਜੋ ਸਭ ਮੈਂ ਭਾਗ।
ਅਜਰ ਅਮਰ ਆਖੰਡ ਰਹਿ ਇਕ ਰਸ ਸਮ ਭਾਵੈ।
ਭੇਦ ਪੱਖ ਬਿਨ ਸਭੀ ਕੋ ਉਪਦੇਸ ਦਿਢਾਵੈ।
ਇਮ ਕਹਿ ਗੁਰੂ ਗ੍ਰੰਥ ਕਾ ਪਰਕਾਸ ਕਰਾਯੋ।
ਪੈਸੇ ਪਾਂਚ ਨਲੇਰ ਲੇ ਤਿਸ ਅਗ੍ਰ ਟਿਕਾਯੋ।
ਕਰ ਪਰਕਰਮਾ ਗੁਰੂ ਕੀ ਅਭਿਬੰਦਨ ਕੀਓ।
ਗੁਰੂ ਰੂਪ ਥਪ ਪੂਜ ਕੈ ਸਭ ਤੇ ਪੁਜਵੀਓ।
ਪਾਂਚਾਮ੍ਰਿਤ ਕਰਵਾਇ ਕੈ ਬਹੁਥਾ ਬ੍ਰਤਵਾਯੋ।
ਸ੍ਰੀ ਮੁਖ ਤੇ ਸਬਸਿੱਖਨ ਪ੍ਰਤਿ ਇਸ ਹੁਕਮ ਸੁਨਾਯੋ।
ਦੋਹਰਾ

'ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਹਰਿ ਅਵਤਾਰ।
ਜਗ ਮਗ ਜੋਤਿ ਬਿਰਾਜ ਰਹੀ ਸ੍ਰੀ ਗੁਰੂ ਗ੍ਰੰਥ ਮਝਾਰ।
ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲਯੋ ਚਹੈ ਖੋਜ ਸਬਦ ਮੈਂ ਲੇਹ।

ਭਾਵੇਂ ਉਪਰੋਕਤ ਲਿਖਤਾਂ ਦੇ ਵੇਰਵੇ (details) ਵਿੱਚ ਕਿਤੇ ਮਾਮੂਲੀ ਫਰਕ ਹਨ, ਪਰ ਤੱਤਸਾਰ ਇਹੀ ਨਿਕਲਦਾ ਹੈ ਕਿ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਅਕਤੀ ਗੁਰੂ-ਪ੍ਰਥਾ ਦੀ ਸਮਾਪਤੀ ਦਾ ਐਲਾਨ ਕਰਕੇ ਗੁਰਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪ ਦਿੱਤੀ ਸੀ।

**(ਅ) ਸੰਸਕ੍ਰਿਤ ਸ੍ਰੋਤ:**

ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦੇ ਵਿਸ਼ੇ ਤੇ ਡਾ. ਹਰਬੰਸ ਸਿੰਘ ਨੇ ਆਪਣੀ ਪੁਸਤਕ 'ਸਾਡਾ ਵਿਰਸਾ' ਵਿੱਚ ਇਕ ਪੁਰਾਤਨ ਸੰਸਕ੍ਰਿਤ ਖਰੜੇ 'ਨਾਨਕ ਚੰਦਰੋਦਯ ਮਹਾਕਾਵਯ' ਦਾ ਜ਼ਿਕਰ ਕੀਤਾ ਹੈ, ਜਿਸ ਦਾ ਲੇਖਕ ਪੰਡਤ ਦੇਵ ਰਾਜ ਸ਼ਰਮਾ ਹੈ, ਅਤੇ ਜਿਸ ਨੂੰ ਪਿਛੇ ਜਿਹੇ ਵਾਰਾਨਸੀ ਦੇ ਸੰਸਕ੍ਰਿਤ ਮਹਾਵਿਦਿਲਅਲੇ ਨੇ ਪ੍ਰਕਾਸ਼ਿਤ ਕੀਤਾ ਹੈ। ਇਸ ਵਿੱਚ ਲਿਖਿਆ ਹੋਇਆ ਹੈ ਕਿ ਜਦ ਗੁਰੂ ਗੋਬਿੰਦ ਸਿੰਘ ਜੀ ਦੀ ਹਾਲਤ ਨਾਜ਼ੁਕ ਬਣੀ ਹੋਈ ਸੀ ਤਾਂ ਭਾਈ ਨੰਦ ਲਾਲ (ਜੋ ਇਕ ਸ਼ਾਹੀ ਕਰਮਚਾਰੀ ਦੇ ਤੌਰ 'ਤੇ ਬਹਾਦੁਰ ਸ਼ਾਹ ਦੇ ਨਾਲ ਗਏ ਸਨ ਅਤੇ ਗੁਰੂ ਸਾਹਿਬ ਦੇ ਅੰਤਿਮ ਸਮੇਂ ਉਨ੍ਹਾਂ ਦੇ ਪਾਸ ਸਨ) ਨੇ ਆ ਕੇ ਪ੍ਰਸ਼ਨ ਕੀਤਾ ਕਿ ਆਪ ਤੋਂ ਬਾਅਦ ਸਾਡਾ ਗੁਰੂ ਕੌਣ ਹੋਵੇਗਾ? ਇਸ ਦੇ ਉੱਤਰ ਵਿੱਚ ਗੁਰੂ ਸਾਹਿਬ ਨੇ ਫਰਮਾਇਆ 'ਗ੍ਰੰਥ ਸਾਹਿਬ ਜਿਸ ਵਿਚ ਗੁਰਮਤਿ ਸਮਾਈ ਹੋਈ ਹੈ, ਉਹ ਹੀ ਗੁਰੂ ਹੈ। ਉਸ ਨੂੰ ਹੀ ਨਮਸਕਾਰ ਕਰੋ, ਉਸ ਦੇ ਦਰਸ਼ਨ ਕਰੋ, ਉਸ ਨਾਲ ਹੀ ਵਾਰਤਾ ਕਰੋ।'

**(ੲ) ਫਾਰਸੀ ਸ੍ਰੋਤ:**

1. 18ਵੀਂ ਸਦੀ ਦੇ ਅੱਧ ਵਿੱਚ 'ਉਮਦਾ ਤੁ-ਤਾਰੀਖ਼' ਦੇ ਲੇਖਕ ਮੁਨਸ਼ੀ ਸੋਹਨ ਲਾਲ ਸੂਰੀ ਦੇ ਬਜ਼ੁਰਗਾਂ ਮੁਨਸ਼ੀ ਗਣਪਤ ਰਾਇ ਤੇ ਹਕੂਮਤ ਰਾਇ ਨੇ ਇਹ ਪੁਸਤਕ ਸ. ਚੜ੍ਹਤ ਸਿੰਘ ਦੇ ਵੇਲੇ ਲਿਖਣੀ ਸ਼ੁਰੂ ਕੀਤੀ ਸੀ। ਇਸ ਦੀ ਪਹਿਲੀ ਜਿਲਦ (ਦਫਤਰ ਅੱਵਲ) ਸੰਨ 1792 ਵਿੱਚ ਮੁਕੰਮਲ ਹੋਈ। ਇਸ ਦੇ ਪੰਨਾ 64-65 ਤੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਅੰਤਿਮ ਸਮੇਂ ਇਕ ਸਿੱਖ ਨੇ ਅਰਜ਼ ਕੀਤੀ ਕਿ ਹਜ਼ੂਰ ਨੇ ਕਿਸ ਸ਼ਖ਼ਸ ਨੂੰ ਗੁਰੂ ਨਿਯਤ ਕੀਤਾ ਹੈ, ਤਾਂ ਗੁਰੂ ਸਾਹਿਬ ਨੇ ਫਰਮਾਇਆ:

"ਗੁਰੂ ਗ੍ਰੰਥ ਜੀ ਅਸਤ। ਦਰਮਿਆਨ ਗ੍ਰੰਥ ਵ ਗੁਰੂ ਹੇਠ ਫ਼ਰਕੇ ਨੇਸਤ।

ਅਜ਼ ਦੀਦਾਰਿ ਗ੍ਰੰਥ ਜੀ ਮੁਸ਼ਾਹਿਦਾਇ ਫ਼ਰਹਤ ਆਸਾਰਿ ਗੁਰੂ ਬਾਯਦ ਨਮੂਦ।"

ਅਰਥਾਤ: "ਗ੍ਰੰਥ ਜੀ ਗੁਰੂ ਹਨ। ਗ੍ਰੰਥ ਅਤੇ ਗੁਰੂ ਵਿਚਕਾਰ ਕੋਈ ਫਰਕ ਨਹੀਂ। ਗ੍ਰੰਥ ਜੀ ਦੇ ਦਰਸ਼ਨਾਂ ਤੋਂ ਗੁਰੂ ਸਾਹਿਬ ਦੇ ਖ਼ੁਸ਼ੀਆਂ ਭਰਪੂਰ ਦਰਸ਼ਨ ਹੋਣਗੇ।"

2. ਇਸੇ ਤਰ੍ਹਾਂ 18ਵੀਂ ਸਦੀ ਵਿੱਚ ਆਰੰਭ ਕੀਤੀਆਂ ਅਤੇ ਸੰਨ 1810 ਵਿੱਚ ਮੁਕੰਮਲ ਹੋਈਆਂ ਮੁਹੰਮਦ ਅਲੀ ਖਾਂ ਅਨਸਾਰੀ ਕ੍ਰਿਤ 'ਤਾਰੀਖਿ ਮੁਜ਼ੱਫਰੀ' ਦੇ ਪੰਨਾ 208 ਪਰ ਲਿਖਿਆ ਹੋਇਆ ਹੈ:

'ਬਾਅਦ ਅਜ਼ ਓ ਬ-ਇਤਕਾਦਿ ਈਂ ਜਮਾਇਤ ਇਤਲਾਕਿ ਗੁਰੂ

ਵ ਕਰਾਮਤਿ ਬਾਤਨੀ ਬਰਖਾਸਤ, ਵ ਗ੍ਰੰਥ ਮਜ਼ਕੂਰ ਬ-ਜਾਇ

ਗੁਰੂ ਮੁਕੱਰਰ ਸ਼ੁਦਾ।'

ਅਰਥਾਤ: 'ਉਨ੍ਹਾਂ (ਗੁਰੂ ਗੋਬਿੰਦ ਸਿੰਘ ਜੀ) ਤੋਂ ਬਾਅਦ ਇਸ (ਸਿੱਖ) ਜਮਾਤ ਦੇ ਯਕੀਨ ਅਨੁਸਾਰ ਗੁਰੂ ਨਿਯਤ ਕਰਨ ਅਤੇ ਮਨੁੱਖੀ ਕਰਾਮਾਤ ਸਮਾਪਤ ਹੋ ਗਈ ਅਤੇ ਗ੍ਰੰਥ ਜੀ ਗੁਰੂ ਦੇ ਥਾਂ ਨਿਯਤ ਹੋਈ।'

3. ਅਹਿਮਦ ਬਿਨ ਈਰਾਨੀ ਆਪਣੀ ਪੁਸਤਕ 'ਮਿਰਾਤੁਲ ਅਹਿਵਾਲਿ-ਜਹਾਂਨੁਮਾ' (1810 ਈ.) ਵਿੱਚ ਲਿਖਦਾ ਹੈ:

'ਔਲਾਦਿ ਗੁਰੂ ਗੋਬਿੰਦ ਮਜ਼ਕੂਰ ਦਰ ਜੰਗਿ ਆਲਮਗੀਰ ਕੁਸ਼ਤਾ

ਸ਼ੁਦੰਦ। ਬਾਅਦ ਅਜ਼ ਓ ਖਲੀਫਾ ਨੇਸਤ। ਬਜੁਜ਼ਈਂ ਗ੍ਰੰਥ ਜੀ

ਇਬਾਤਦ ਨਦਾਰੰਦ।'

ਅਰਥਾਤ: 'ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਆਲਮਗੀਰ (ਔਰੰਗਜ਼ੇਬ) ਦੀਆਂ ਜੰਗਾਂ ਵਿਚ ਮਾਰੀ ਗਈ ਸੀ। ਉਨ੍ਹਾਂ ਪਿੱਛੋਂ ਕੋਈ ਖਲੀਫਾ (ਗੁਰੂ) ਨਹੀਂ ਹੋਇਆ। ਸਿੱਖਾਂ ਵਿਚ ਗ੍ਰੰਥ ਜੀ ਤੋਂ ਬਿਨ੍ਹਾਂ ਕਿਸੇ ਦੀ ਪੂਜਾ ਪ੍ਰਤਿਸ਼ਠਾ ਨਹੀਂ ਕੀਤੀ ਜਾਂਦੀ।'

4. ਗੁਲਾਮ ਮੁਹੀ-ਉਦ-ਦੀਨ ਉਰਫ ਬੂਟੇ ਸ਼ਾਹ ਨੇ ਆਪਣੀ ਦਸਤਾਵੇਜ਼ 'ਤਵਾਰੀਖਿ ਪੰਜਾਬ' ਸੰਨ 1848 ਵਿਚ ਮੁਕੰਮਲ ਕੀਤੀ, ਜੋ ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ ਵਿੱਚ ਸੁਰੱਖਿਅਤ ਪਈ ਹੈ। ਇਸ ਦੇ ਪੰਨਾ 134 ਉੱਤੇ ਲਿਖਿਆ ਹੋਇਆ ਹੈ:

'ਹਾਲਤਿ ਨਜ਼ਾ ਰੂ ਨਮੂਦ, ਦਰਾਂ ਵਕਤ ਸ਼ਖ਼ਸੇ ਅਰਜ਼ ਨਮੂਦ ਕਿ

ਬਾਅਦ ਇਨਤਕਾਲਿ ਜ਼ਾਤਿ ਗਰਾਮੀ ਕੁਦਾਮ ਕਸ ਰਾਬ-ਗੁਰਿਆਈ

ਮੁਕੱਰਰ ਨਮੂਦਹ ਸ਼ਵੰਦ। ਫਰਮੂਦੰਦ ਕਿ "ਗੁਰੂ ਗ੍ਰੰਥ ਜੀ ਅਸਤ, ਵ

ਦਰ ਗ੍ਰੰਥ ਵ ਗੁਰੂ ਤਫਾਵਤ ਨੇਸਤ।"

ਅਰਥਾਤ: ਜਦ (ਗੁਰੂ ਸਾਹਿਬ ਦੀ) ਹਾਲਤ ਨਾਜ਼ਕ ਹੋ ਗਈ ਤਾਂ ਉਸ ਵਕਤ ਇਕ ਸ਼ਖ਼ਸ ਨੇ ਅਰਜ਼ ਕੀਤੀ ਕਿ ਹਜ਼ੂਰ ਨੇ ਆਪਣੇ ਅਕਾਲ ਚਲਾਣੇ ਤੋਂ ਬਾਅਦ ਕਿਸ ਵਿਅਕਤੀ ਨੂੰ ਗੁਰਿਆਈ ਲਈ ਨਿਯਤ ਕੀਤਾ ਹੈ। ਤਾਂ ਆਪ ਨੇ ਫਰਮਾਇਆ "ਗ੍ਰੰਥ ਜੀ ਹੀ ਗੁਰੂ ਹਨ ਅਤੇ ਗ੍ਰੰਥ ਤੇ ਗੁਰੂ ਵਿਚਕਾਰ ਕੋਈ ਫ਼ਰਕ ਨਹੀਂ।"

**(ਸ) ਉਰਦੂ ਸ੍ਰੋਤ:**

'ਗੁਰੂ ਸਾਹਿਬ ਨੇ ਪਾਂਚ ਪੈਸੇ ਏਕ ਨਾਰੀਅਲ, ਜੋ ਸ਼ਗੂਨ ਗੁਰਿਆਈ ਕਾ ਥਾ,

ਆਪਨੇ ਹਾਥ ਮੇਂ ਲੇ ਕਰ ਗੁਰੂ ਗ੍ਰੰਥ ਆਗੇ ਮਾਥਾ ਟੇਕ ਦੀਆ ਔਰ

ਕਹਾ "ਤੁਮ ਸਬ ਪੰਥ ਹਮਾਰੇ ਬਾਅਦ ਗ੍ਰੰਥ ਸਾਹਿਬ ਕੋ ਗੁਰੂ ਸਮਝੋ ਔਰ

ਅਹਿਕਾਮਾਤਿ ਸੁੰਦਰਕਾ ਕੀ ਤਾਮੀਲ ਕਰੋ।"

**(ਹ) ਅੰਗ੍ਰੇਜ਼ੀ ਸ੍ਰੋਤ:**

ਸੰਨ 1846 ਤੋਂ 1912 ਦਰਮਿਆਨ ਅਨੇਕ ਯੂਰਪੀਨ ਤੇ ਭਾਰਤੀ ਵਿਦਵਾਨਾਂ ਨੇ ਅੰਗ੍ਰੇਜ਼ੀ ਵਿੱਚ ਸਿੱਖ ਧਰਮ ਤੇ ਇਤਿਹਾਸ ਬਾਰੇ ਪੁਸਤਕਾਂ ਰਚੀਆਂ ਜਿਨ੍ਹਾਂ 'ਚੋਂ ਕਨਿੰਘਮ, ਟਰੰਪ, ਮੈਕਾਲਿਫ਼, ਮੁਹੰਮਦ ਲਤੀਫ, ਤੇ ਡਾ. ਗੋਕਲ ਚੰਦ ਨਾਰੰਗ ਖਾਸ ਤੌਰ 'ਤੇ ਵਰਣਨ ਯੋਗ ਹਨ। ਇਸ ਤੋਂ ਬਾਅਦ ਵੀ ਬਹੁਤ ਸਾਰੀਆਂ ਮਿਆਰੀ ਪੁਸਤਕਾਂ ਦੀ ਰਚਨਾ ਹੋਈ ਹੈ। ਇਨ੍ਹਾਂ ਸਭਨਾਂ ਨੇ ਥੋੜੇ ਬਹੁਤ ਵਿਸਤਾਰ ਨਾਲ ਗੁਰੂ ਸਾਹਿਬ ਦੁਆਰਾ ਵਿਅਕਤੀ ਗੁਰੂ ਪ੍ਰਥਾ ਸਮਾਪਤ ਕਰਨ ਅਤੇ ਗ੍ਰੰਥ ਸਾਹਿਬ ਨੂੰ ਸਿੱਖਾਂ ਦਾ ਸਦੀਵੀ ਗੁਰੂ ਥਾਪਣ ਬਾਰੇ ਜ਼ਿਕਰ ਕੀਤਾ ਹੈ। ਕੁਝ ਹਵਾਲੇ ਹੇਠਾਂ ਦਿੱਤੇ ਜਾ ਰਹੇ ਹਨ:

"I have entrusted the whole society (of the disciples) to the Timeless. After me you shall everywhere mind. The Book of the Granth Sahib as your Guru. Whatever you shall ask, it will show to you. Whosoever by my disciple, he shall consider the Granth as the form of the Guru."

(Ernest Trump, 'The Adi Granth', London, 1877)

"I entrust my Khalsa to The Divine Being. .... The Grnath shall support you under all your troubles and adversities in this world and be a sure guide to you hereafter". .... The Guru also ordered them that they must have belief in one God and on

# ਪ੍ਰੋ: ਗੁਰਮੁੱਖ ਸਿੰਘ

15 ਅਪ੍ਰੈਲ 1849-24 ਸਤੰਬਰ, 1898

*ਜਸਪਾਲ ਸਿੰਘ ਕੰਵਲ*

ਖਾਲਸਾ ਅਖ਼ਬਾਰ, ਲਾਹੌਰ – 9 ਜੂਨ 1899 ਦੀ ਸੰਪਾਦਕੀ ਵਿੱਚ ਭਾਈ ਦਿੱਤ ਸਿੰਘ ਗਿਆਨੀ ਜੀ ਨੇ ਲਿਖਿਆ ਹੈ "ਪੁਰਾਣੇ ਸਮਯਾਂ ਪਰ ਜਦ ਸਾਡਾ ਖਯਾਲ ਜਾਂਦਾ ਹੈ ਤਕ ਹਰ ਇੱਕ ਮਹਾਤਮਾ ਨੂੰ ਅਪਨੇ ਖਯਾਲ ਦੇ ਪ੍ਰਗਟ ਕਰਨ ਲਈ ਵੱਡੀ ਭਾਰੀ ਦਿੱਕਤ ਹੁੰਦੀ ਸੀ, ਜਿਸ ਤੇ ਉਸ ਦਾ ਸੱਚ ਆਖਨਾ ਮੌਤ ਦਾ ਪਯਾਲਾ ਪੀਣਾ ਦਿਸਦਾ ਸੀ।"

ਭਾਈ ਦਿੱਤ ਸਿੰਘ ਨੇ ਇਸ ਦੇ ਨਾਲ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਗੁਰੂ ਨਾਨਕ ਦੇਵ ਜੀ, ਮੁਸਲਮਾਨ ਸਾਧੂ ਪੈਨ ਅਤੇ ਮਨਸੂਰ, ਫ਼ਕੀਰ ਸਰਮੱਧ ਤੇ ਸ਼ੰਮਸ ਤਬਰੇਜ਼ ਦਾ ਨਾਂ ਜੋੜਿਆ ਹੈ। ਗੁਰੂ ਅਰਜਨ ਦੇਵ ਜੀ, ਗੁਰੂ ਹਰਗੋਬਿੰਦ ਜੀ, ਗੁਰੂ ਤੇਗ ਬਹਾਦਰ ਜੀ, ਦਸ਼ਮੇਸ਼ ਪਿਤਾ ਅਤੇ ਅਣਗਿੱਣਤ ਜਾਂਬਾਜ਼ ਸਿੱਖਾਂ ਨੂੰ ਵੀ ਸਮੇਂ ਦੀ ਜ਼ਾਬਰ ਤੇ ਜ਼ਾਲਮ ਸਰਕਾਰ ਨੇ ਅਕਹਿ ਅਤੇ ਅਸਹਿ ਕਸ਼ਟ ਦਿੱਤੇ। ਪ੍ਰੋ: ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਗਿਆਨੀ ਦੁਆਰਾ ਸਿੱਖਾਂ ਵਿੱਚ ਵੱਡੀ ਜਾਗ੍ਰਿਤੀ ਤੋਂ ਬੁਖ਼ਲਾਏ ਹੋਏ ਕੁੱਝ ਪੰਥ ਵਿਰੋਧੀਆਂ ਨੇ ਅਕਾਲ ਤਖ਼ਤ ਸਾਹਿਬ ਦੀ ਦੁਰਵਰਤੋਂ ਕਰਕੇ ਪਹਿਲਾਂ ਉਨ੍ਹਾਂ ਨੂੰ ਸਿੱਖਾਂ ਦੀਆਂ ਨਜ਼ਰਾਂ ਵਿੱਚ ਡੇਗਣ ਦੀ ਕੋਸ਼ਿਸ਼ ਕੀਤੀ ਅਤੇ ਫਿਰ ਉਨ੍ਹਾਂ ਕੋਹੀਨੂਰ ਤੋਂ ਵੀ ਵੱਧ ਬੇਸ਼ਕੀਮਤੀ ਵਿਦਵਾਨਾਂ ਵਿਰੁੱਧ ਕਾਨੂੰਨੀ ਕਾਰਵਾਈ ਕਰਕੇ ਆਰਥਿਕ ਰੂਪ ਵਿੱਚ ਕਮਜ਼ੋਰ ਕੀਤਾ ਅਤੇ ਉਨ੍ਹਾਂ ਵੱਲੋਂ ਚਲਾਈ ਜਾਂਦੀ ਪੰਥਕ ਖਾਲਸਾ 'ਅਖ਼ਬਾਰ', ਜੋ ਸਿੱਖਾਂ ਦੀ ਜਿੰਦ ਜਾਨ ਬਣ ਚੁੱਕੀ ਸੀ, ਨੂੰ ਬੰਦ ਕਰਵਾਇਆ। ਪ੍ਰੋ: ਗੁਰਮੁਖ ਸਿੰਘ ਨੂੰ ਪੰਥ ਤੋਂ ਵੀ ਛੇਕ ਦਿੱਤਾ ਗਿਆ ਸੀ।

ਪ੍ਰੋ: ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦੇ ਜਨਮ ਦੇ ਸਮੇਂ ਸਿੱਖ ਮੱਤ ਅੰਦਰ ਰਿਲੀਜੀਅਮ ਪੈਟਰੀਅਜ਼ (ਧਾਰਮਿਕ ਬਾਪੂਆਂ) ਦਾ ਬੜਾ ਭਾਰੀ ਜ਼ੋਰ ਚਲਿਆ ਹੋਇਆ ਸੀ। ਬੇਦੀ, ਸੋਢੀ, ਗੁਰਕਿਆਂ ਸਾਹਿਬਜ਼ਾਦੇ, ਸਥਾਨਕ ਗੁਰੂ ਤੇ ਸਾਧੂਆਂ ਦੀਆਂ ਜਮਾਤਾਂ ਸਿੱਖ ਪੰਥ ਨੂੰ ਲੁੱਟ ਰਹੀਆਂ ਸਨ। ਇਹ ਸਭ ਆਪਣੇ ਆਪਣੇ ਇਲਾਕਿਆਂ ਵਿੱਚ ਗੁਰੂ ਬਣ ਬੈਠੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਹੀ ਗੱਦੀਆਂ ਲਾਕੇ ਬੈਠਦੇ ਸਨ। ਗੁਰੂ ਸਿੱਖਾਂ ਤੋਂ ਆਪਣੇ ਪੈਰ, ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਹੀ ਪੂਜਵਾਂਦੇ ਸਨ ਅਤੇ ਪੂਜਾ-ਪਾਠ ਦਾ ਧਨ ਆਪ ਹੀ ਹਜ਼ਮ ਕਰ ਜਾਂਦੇ ਸਨ। ਤਖ਼ਤਾਂ, ਧਾਮਾਂ, ਬੁੰਗਿਆਂ, ਡੇਰਿਆਂ ਨੂੰ ਮਹੰਤ ਜਾਂ ਨਾਜ਼ਮ ਆਪਣੀ ਜੱਦੀ ਜਾਇਦਾਦ ਸਮਝਣ ਲੱਗੇ ਸਨ। ਸਿੱਖ ਵਿਚਾਰੇ ਇਸ ਅੰਧਕੂਪ ਵਿੱਚ ਰਾਹ ਲੱਭਣ ਲਈ ਟੱਕਰਾਂ ਮਾਰਦੇ ਫਿਰਦੇ ਸਨ। ਵਿਦਵਾਨਾਂ ਅਨੁਸਾਰ ਇਸ ਸਮੇ ' ਸਿੱਖਾਂ ਦੀ ਹੋਂਦ ਹੀ ਸਮੁੱਚੇ ਤੌਰ 'ਤੇ ਖਤਰੇ ਵਿੱਚ ਪਈ ਦਿਖਾਈ ਦਿੰਦੀ ਸੀ।

ਸਮੇਂ ਨੂੰ ਮੋੜ ਪਿਆ। ਕੁੱਝ ਭਲੇ ਸਮੇਂ ਦੀ ਆਸ ਬੱਝੀ। ਬੁਧੀਜੀਵੀ ਤੇ ਪੰਥ ਦੇ ਹਿਤੈਸ਼ੀ ਸਿੱਖ ਇਕੱਠਾਂ ਵਿੱਚ ਸ਼ਾਮਲ ਹੁੰਦੇ ਸਨ ਅਤੇ ਸਿੱਖ ਪੰਥ ਦੇ ਹਿੱਤ ਸਬੰਧੀ ਚਰਚਾਵਾਂ ਹੁੰਦੀਆਂ ਰਹਿੰਦੀਆਂ ਸਨ। ਅਚਾਨਕ ਜੁਲਾਈ 1873 ਈ: ਵਿੱਚ ਮਿਸ਼ਨ ਸਕੂਲ ਅੰਮ੍ਰਿਤਸਰ ਦੇ ਚਾਰ ਸਿੱਖ ਵਿਦਿਆਰਥੀਆਂ ਨੇ ਈਸਾਈ ਧਰਮ ਵਿੱਚ ਸ਼ਾਮਲ ਹੋਣ ਦਾ ਐਲਾਨ ਕਰ ਦਿੱਤਾ। ਇਸ ਐਲਾਨ ਨੇ ਸਿੱਖਾਂ ਵਿੱਚ ਈਸਾਈ ਪ੍ਰਚਾਰ ਵਿਰੁੱਧ ਜ਼ੋਰਦਾਰ ਲਹਿਰ ਪੈਦਾ ਕਰ ਦਿੱਤੀ। ਇਨ੍ਹਾਂ ਸਿੱਖ ਬੱਚਿਆਂ ਨੂੰ ਸਮਝਾ-ਬੁਝਾਕੇ ਈਸਾਈ ਬਣਨ ਤੋਂ ਰੋਕਿਆ ਗਿਆ। ਇਸ ਦੇ ਫਲਸਰੂਪ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦਾ ਗਠਨ 30 ਜੁਲਾਈ 1873 ਈ: ਨੂੰ ਹੋਇਆ। ਜਿਸ ਵਿੱਚ ਪ੍ਰੋ: ਗੁਰਮੁੱਖ ਸਿੰਘ ਸਕੱਤਰ ਅਤੇ ਭਾਈ ਦਿੱਤ ਸਿੰਘ ਮੈਂਬਰ ਬਣੇ। ਪਿੱਛੋਂ ਸਿੰਘ ਸਭਾ ਅੰਮ੍ਰਿਤਸਰ ਦੇ ਢਿੱਲੜਪੁਣੇ ਨੂੰ ਦੇਖਦਿਆਂ ਪ੍ਰੋ: ਗੁਰਮੁੱਖ ਸਿੰਘ ਅਤੇ ਭਾਈ ਦਿੱਤ ਸਿੰਘ ਗਿਆਨੀ ਦੇ ਅਣਥੱਕ ਯਤਨਾਂ ਸਦਕਾ ਸਿੰਘ ਸਭਾ, ਲਾਹੌਰ 2 ਨਵੰਬਰ 1879 ਈ: ਨੂੰ ਹੋਂਦ ਵਿੱਚ ਆਈ। ਇੱਕ ਸਾਲ ਦੇ ਅੰਦਰ ਹੀ ਤੀਹ ਤੋਂ ਵੱਧ ਸਭਾਵਾਂ ਅੰਮ੍ਰਿਤਸਰੀ ਧੜੇ ਨਾਲੋਂ ਟੁੱਟ ਕੇ ਇਸ ਸਭਾ ਵਿੱਚ ਸ਼ਾਮਲ ਹੋ ਗਈਆਂ। ਇਸ ਦਾ ਵੱਡਾ ਕਾਰਨ ਇਹ ਸੀ ਕਿ ਸਿੰਘ ਸਭਾ, ਅੰਮ੍ਰਿਤਸਰ ਦੇ ਆਗੂ ਅਮੀਰ ਸਨ ਉਹ ਬਾਬਾ ਖੇਮ ਸਿੰਘ ਬੇਦੀ ਨੂੰ ਗੁਰੂ ਮੰਨ ਕੇ ਉਨ੍ਹਾਂ ਦੀ ਪੂਜਾ ਕਰਦੇ ਸਨ। ਇੱਧਰ ਭਾਈ ਦਿੱਤ ਸਿੰਘ ਅਤੇ ਪ੍ਰੋ: ਗੁਰਮੁਖ ਸਿੰਘ ਛੋਟੀਆਂ ਜਾਤਾਂ ਦੇ ਹੋਣ ਕਰਕੇ ਉਨ੍ਹਾਂ ਨੂੰ ਸੁਖਾਂਦੇ ਨਹੀਂ ਸਨ।

ਸਿੰਘ ਸਭਾ ਲਹਿਰ ਦੇ ਕਾਰਜ ਨੂੰ ਅੱਗੇ ਵਧਾਣ ਲਈ 1883 ਈ: ਵਿੱਚ ਖਾਲਸਾ ਦੀਵਾਨ, ਅੰਮ੍ਰਿਤਸਰ ਦਾ ਗਠਨ ਹੋਇਆ। ਭਾਈ ਗੁਰਮੁੱਖ ਸਿੰਘ ਅਤੇ ਭਾਈ ਦਿੱਤ ਸਿੰਘ ਨੇ ਇਸ ਦਾ ਪੂਰਾ ਸਾਥ ਨਿਭਾਇਆ, ਪਰ ਫਿਰ ਵੀ ਮਾਹੌਲ ਸੁਖਾਵਾਂ ਨਾ ਰਹਿ ਸਕਿਆ ਅਤੇ ਖਾਲਸਾ ਦੀਵਾਨ, ਲਾਹੌਰ ਦੀ ਸਥਾਪਨਾ 1886 ਈ: ਵਿੱਚ ਕੀਤੀ ਗਈ ਅਤੇ ਇਨ੍ਹਾਂ ਵਿਦਵਾਨਾਂ ਨੇ ਆਪਣੇ ਪੂਰੇ ਤਾਣ ਨਾਲ ਸੇ ਵਾ ਨਿਭਾਈ।

1886 ਈ: ਵਿੱਚ ਹੀ ਇੱਕ ਸਮਾਗਮ ਸਮੇਂ ਭਾਈ

ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਨੇ ਰਲਕੇ ਬਾਬਾ ਖੇਮ ਸਿੰਘ ਬੇਦੀ ਦੇ ਹੇਠੋਂ ਗਦੈਲਾ ਖਿੱਚ ਕੇ ਬਾਹਰ ਸੁੱਟ ਦਿੱਤਾ ਜੋ ਕਿ ਉਹ ਦਰਬਾਰ ਸਾਹਿਬ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਵਿਛਾ ਕੇ ਗੱਦੀ ਲਾ ਕੇ ਬੈਠਦਾ ਸੀ। ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚੋਂ ਮੂਰਤੀਆਂ ਦੀ ਪੂਜਾ ਵੀ ਬੰਦ ਕਰਵਾਈ।

12 ਜੂਨ 1886 ਈ: ਨੂੰ ਪ੍ਰੋ: ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦੇ ਉਦਮਾਂ ਨਾਲ 'ਖਾਲਸਾ ਅਖ਼ਬਾਰ' ਲਾਹੌਰ ਚਾਲੂ ਕੀਤਾ ਗਿਆ। ਇਸ ਦੇ ਪਹਿਲੇ ਚਾਰ ਅੰਕਾਂ ਦੇ ਸੰਪਾਦਕ ਪ੍ਰੋ: ਗੁਰਮੁਖ ਸਿੰਘ ਸਨ ਅਤੇ ਪ੍ਰਕਾਸ਼ਕ ਗਿਆਨੀ ਝੰਡਾ ਸਿੰਘ ਸਨ। 13 ਜੁਲਾਈ 1886 ਈ: ਤੋਂ ਇਸ ਦੀ ਸੰਪਾਦਨਾ ਭਾਈ ਦਿੱਤ ਸਿੰਘ ਨੇ ਆਪਣੇ ਆਖ਼ਰੀ ਸਾਹ 6 ਸਤੰਬਰ 1901 ਈ: ਤੱਕ ਕੀਤੀ। ਪ੍ਰੋ: ਗੁਰਮੁਖ ਸਿੰਘ ਨੇ 1887 ਈ: ਵਿੱਚ ਸਿੱਖ ਮਰਿਯਾਦਾ ਵਿਰੁੱਧ ਬਾਬਾ ਖੇਮ ਸਿੰਘ ਬੇਦੀ ਦੀ ਅਗਵਾਈ ਹੇਠ ਕੀਤੇ ਜਾ ਰਹੇ ਸਿੱਖੀ ਪ੍ਰਚਾਰ ਵਿਰੁੱਧ ਟ੍ਰੈਕਟ ਛਾਪ ਕੇ ਵੰਡਿਆ, ਜਿਸ ਕਾਰਨ ਅੰਮ੍ਰਿਤਸਰੀ ਧੜਾ ਉਨ੍ਹਾਂ ਦੇ ਖਿਲਾਫ਼ ਭੜਕ ਉਠਿਆ ਅਤੇ 18 ਮਾਰਚ 1888 ਈ: ਨੂੰ ਮਤਾ ਪਾਸ ਕਰਕੇ ਉਨ੍ਹਾਂ ਨੂੰ ਪੰਥ ਵਿਚੋਂ ਛੇਕ ਦਿੱਤਾ ਸੀ। ਭਾਈ ਦਿੱਤ ਸਿੰਘ ਦੇ ਖਾਲਸਾ ਅਖ਼ਬਾਰ ਵਿੱਚ ਜ਼ੋਰਦਾਰ ਖੰਡਨ ਸਦਕਾ ਇਹ ਮਤਾ ਜ਼ੁਬਾਨੀ ਤੌਰ 'ਤੇ ਵਾਪਸ ਕਰਵਾ ਦਿੱਤਾ ਸੀ ਪ੍ਰੰਤੂ ਲਿਖਤੀ ਤੌਰ 'ਤੇ ਇਹ ਗੁਰਮਤਾ 1985 ਈ: ਵਿੱਚ ਵਾਪਿਸ ਲਿਆ ਗਿਆ ਸੀ।

ਪ੍ਰੋ: ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦੇ ਪ੍ਰਭਾਵਸ਼ਾਲੀ ਉਦਮਾਂ ਸਦਕਾ ਖਾਲਸਾ ਕਾਲਜ, ਅੰਮ੍ਰਿਤਸਰ 22 ਅਕਤੂਬਰ 1883 ਈ: ਨੂੰ ਮਿਡਲ ਸਕੂਲ ਦੇ ਰੂਪ ਵਿੱਚ ਚਾਲੂ ਕੀਤਾ ਗਿਆ ਅਤੇ ਆਪ ਆਖ਼ਰੀ ਦਮ ਤੱਕ ਇਸ ਦੀ ਪ੍ਰਬੰਧਕੀ ਬੋਰਡ ਦੇ ਮੈਂਬਰ ਰਹੇ।

ਪ੍ਰੋ: ਗੁਰਮੁਖ ਸਿੰਘ ਇੱਕ ਵਿਲੱਖਣ ਸ਼ਖ਼ਸੀਅਤ ਦੇ ਮਾਲਿਕ ਸਨ। ਆਪ ਪਿੰਡ ਚੰਧੜ, ਜ਼ਿਲਾ ਗੁਜਰਾਂਵਾਲਾ (ਪਾਕਿਸਤਾਨ) ਦੇ ਚੰਧੜ ਜੱਟ ਪਰਿਵਾਰ ਵਿੱਚ ਜਨਮੇ। ਬਚਪਨ ਵਿੱਚ ਸੰਪਰਦਾਇਕ ਵਿਦਿਆ ਤੋਂ ਬਾਅਦ ਮੈਟਰਿਕ ਕਰਕੇ ਉਨ੍ਹਾਂ ਨੇ ਗੌਰਮਿੰਟ ਕਾਲਜ, ਲਾਹੌਰ ਤੋਂ ਬੀ.ਏ. ਦੀ ਡਿਗਰੀ ਹਾਸਲ ਕੀਤੀ। 1877 ਈ: ਵਿੱਚ ਉਹ ਓਰੀਐਂਟਲ ਕਾਲਜ ਲਾਹੌਰ ਵਿੱਚ ਹਿੰਦੀ ਦੇ ਸੈਕਿੰਡ ਟੀਚਰ, ਨਿਯੁਕਤ ਹੋਏ। 1881 ਈ: ਵਿੱਚ ਅਸਿਸਟੈਂਟ ਪ੍ਰੋਫੈਸਰ ਅਤੇ 1887 ਈ: ਵਿੱਚ ਅਲੈਗਜ਼ੈਂਡਰਾ ਰੀਡਰ ਵਜੋਂ ਨਿਯੁਕਤ ਹੋਏ। ਇਸ ਮਹਾਨ ਵਿਦਵਾਨ ਨੇ ਆਪਣੀ ਸਾਰੀ ਜ਼ਿੰਦਗੀ ਨਿਸ਼ਕਾਮ ਸੇਵਕ ਦੇ ਤੌਰ 'ਤੇ ਪੰਥ ਦੀ ਸੇਵਾ ਕੀਤੀ ਅਤੇ ਸਿੱਖ ਸਮਾਜ ਦੇ ਉਥਾਨ ਹਿੱਤ ਅਤਿਅੰਤ ਮਹੱਤਵਪੂਰਨ ਰੋਲ ਅਦਾ ਕੀਤਾ।

ਪਰ ਅਫ਼ਸੋਸ ! ਕਿ ਪੰਥ ਦੇ ਮਹਾਨ ਚਿੰਤਕ ਅਤੇ ਪਰਉਪਕਾਰੀ ਗੁਰਸਿੱਖ ਨੂੰ ਸਿੱਖ ਕੌਮ ਨੇ ਅਣਗੌਲਿਆ ਹੀ ਕਰ ਛੱਡਿਆ ਹੈ।

8968968397

ਸਫ਼ਾ 42 ਦੀ ਬਾਕੀ

the Granth as his inspired law."

(Syed Mohammed Latif, 'History of The Punjab', Calcutta, 1891, P.269)

'When the Sikhs came again to take their last forewell of the Guru, they inquired, who was to succeed hem. He replied, "I have entrusted you to the Immortal God. Ever remain under his protection and trust to none besides. Wherever there are five Sikhs assembled who abide by the Guru's teachings, know that I am in the midst of them.... I have infused my mental and bodily spirit into the Granth Sahib and the Khalsa." He opened the Granth Sahib, and placing five paise and a counut before it, solemnly bowed to it as his successor.'

(M.A Macauliffe, 'The Sikh Religion', Oxford, Vol. V, 1909, P 243-44)

He (Guru Gobind Singh) did not appoint any successor, not only because his own sons were all dead, but because. He anticipated that above of the office if it fell into unworthy hands. He put an end to apostolic succession and enjoined upon the Sikhs to look upon the Granth as their only Guru in the future.'

(Gokal Chand Narang, 'Transformation of Sikhism' (1912), 2nd edition 1945, Lahore, P.169)

'The Guru accompanied by his Khalsa went to the place where Adi Granth had been installed. He opened the Holy Book, placed five paise and a coconut before it, bowed before it, then went round the declared it as the Guru for all times to come."

(Hari Ram Gupta, 'History of the Sikhs', Vol 1, 2nd.ed, 1984, Reprinted in 2000, PP. 326-27).

ਹਵਾਲੇ

1. ਹਰਬੰਸ ਸਿੰਘ (ਡਾ.) 'ਸਾਡਾ ਵਿਰਸਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ', 1997, ਪੰਨਾ 97.

2. Ganda Singh (Dr.), 'Guru Gobind Singh's Death at Review, January, 1972, Appendix - X

3. ਹਰਬੰਸ ਸਿੰਘ (ਡਾ.), 'ਸਾਡਾ ਵਿਰਸਾ', ਪੰਨਾ 97.

**Our all (safe & successful) Ayurvedic/Herbal Treatment & Massage Oil**







AN ISO 9001:2008 Certified Co.

*www.yogisayurveda.com*

***Height Increase & Childless Problems***




Spl. in : HEALTH SEX URINE SKIN & Hair

ਮੇਹਦਾ ਕਮਜੋਂਰ ਹੋਣ ਦੇ ਵੱਖ-ਵੱਖ ਕਾਰਣ ਹਨ ਜਿਵੇਂ ਧਰਣ ਪੈਣੀ, ਡਿਗਣੀ, ਪੱਕਣੀ, ਬੇ ਟਾਇਮ ਖਾਣਾ, ਆਂਤੜਾਂ ਕਮਜ਼ੋਰ ਹੋਣੀਆਂ, ਮੇਹਦੇ ਵਿੱਚ ਗਰਮੀ ਖਾਸ ਤੌਰ ਤੇ ਫਾਸਟ ਫੂਡ ਦੀ ਵਰਤੋਂ, ਨਸ਼ੀਲੀਆਂ, ਤਾਮਸਿਕ ਚੀਜਾਂ ਦੀ ਵਰਤੋਂ ਕਾਰਣ ਸਾਡੀਆਂ ਆਂਤੜਾਂ ਪੂਰਾ ਕੰਮ ਨਹੀਂ ਕਰਦੀਆਂ ਅਤੇ ਸਾਡੀ ਪਾਚਨ ਸ਼ਕਤੀ ਕਮਜ਼ੋਰ ਹੋ ਜਾਂਦੀ ਹੈ। ਜਿਸ ਕਾਰਣ ਸ਼ਰੀਰ ਨੂੰ ਖੁਰਾਕ ਨਹੀਂ ਲਗਦੀ ਅਤੇ ਅਸੀਂ ਵੱਖ-ਵੱਖ ਰੋਗਾਂ ਦੇ ਸ਼ਿਕਾਰ ਹੋ ਜਾਂਦੇ ਹਾਂ। ਕਮਜ਼ੋਰੀ ਹੋਣ ਨਾਲ ਨਸਾਂ ਦਾ ਕਮਜੋਰ ਹੋਣਾ, ਧਾਤ, ਸੁਪਨਦੋਸ਼, ਸਖਤਾਈ ਨਾਂ ਆਉਣਾ, ਛੇਤੀ ਖਲਾਸ ਹੋ ਜਾਣਾ, ਬੇ-ਮਜ਼ਾ ਜ਼ਿੰਦਗੀ, ਹਾਰਮੋਨਜ਼ ਦਾ ਵਿਗੜਨਾ ਆਦਿ ਸੱਮਿਆਵਾਂ ਦਾ DIAGNOSE ਸਹੀ ਨਹੀਂ ਹੁੰਦਾ ਤਾਂ ਕਾਮਯਾਬ ਇਲਾਜ ਸੰਭਵ ਨਹੀਂ ਹੈ। **ਤਾਕਤ ਦਾ ਤੋਹਫਾ™ ਕੇਸਰ/ ਗੋਲਡ ਕੋਰਸ ਖਾਓ**

**Daily Medicine Available Chandigarh / Ludhiana (Call before coming)**

**Note : Read my name on Medicine Pack & Check the seal**

***Chairman* : Gurmat Parchar Sewa Society (R), BHABAT -Mohali**

**Khandani Vaid (B.A.M.S.) Ayurvedacharya**

# SUKHJINDER SINGH YOGI

## S/o LATE VAID HARBHAJAN SINGH YOGI

**CHANDIGARH 2nd Floor only**
(Every Fri. & Saturday)
SCO 1034, Sector 22-B,
Opp. (Sec. 17) Bus Stand

**LUDHIANA**
(Every Wed.-Thursday)
Shop No. 18,
Opp. Bus Stand

**Amritsar**
(Sunday by Appointment)
Near Jallianwala Bagh

# M. 9914000365, 9357000019

**ਮੇਰੀ ਹੋਰ ਕੋਈ ਬਰਾਂਚ ਨਹੀਂ, ਮੈਂ ਆਪ ਮਿਲਦਾ ਹਾਂ**